

ੴ



ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਭਾਰਤ ਬੰਦੀ ਛੋੜ

# AN ANGEL OF LIBERATION

## The Spritual Power of Namdhari Sikhs

SHRI SAT GURU RAM SINGH JI MAHARAJ



**ਸ੍ਰੀ ਸਤਿਗੁਰੂ ਰਾਮ ਸਿੰਘ ਜੀ**
**ਦੀ**
**ਪ੍ਰਦੇਸ਼ ਗਮਨ ਸ਼ਤਾਬਦੀ**
ਜਨਵਰੀ ੧੮੭੨–੧੯੭੨ ਈ:

**COMMEMORATING**
**Sri Sat Guru Ram Singh Ji's**
**EXILE**
**JANUARY 1872 - 1972**

**Free distribution**
**from**
**E. A. Sat Guru Ram Singh Ji**
**Pardesh Gaman Shatabdi Committee**
**Nairobi (Kenya)**

By P.S. Kanwal





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

ਰਾਮ ਸਿੰਘ ਮੇਰੋ ਹੋਇ ਨਾਮਾ,
ਬਾਢੀ ਸੁਤ ਭੈਣੀ ਕੋ ਧਾਮਾ ॥

ਦੁਆਦਸ ਪੁਰਖ ਹੈ ਆਦਿ ਸੇ ਸਭਹਨ ਕੇ ਸਿਰ ਮੌਰ,
ਸ਼ਕਤ ਅਨੰਤੀ ਆਇ ਹੈਂ ਆਦਿ ਇਹੈ ਨਹੀਂ ਔਰ ॥

ਜਾਹੀ ਕੁਲ ਤੇ ਪ੍ਰਗਟ ਹੋਏ ਤਾਹੀ ਕੁਲ ਕੋ ਨਾਮ,
ਪੁਨ ਦੁਆਦਸ ਗੁਰਿੰਡ ਕੋ ਮੇਰੀ ਹੈ ਪ੍ਰਨਾਮ

ਗੁਰਿੰਡ ਨਾਮਾ

During my 12th incarnation my name will be Ram Singh, son of a carpenter belonging to Bhaini, who will be the most perfect and the greatest, possessed of tremendous spiritual power with none other to excel. The sect to which the Guru will belong, will be honoured. I bow before that twelfth incarnation of the Sikhs.

— *Guru Gobind Singh*

PRINTED BY COLOUR PRINT LTD. P. O. BOX 44466, NAIROBI, KENYA.

੧ ਓ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

**ਕਲਜੁਗ ਮੈ ਸਤਿਜੁਗ ਬਰਤਾਊਂ ॥**
**ਤਬੇ ਬਾਹਰਵਾ ਬਪੁ ਕਹਾਊਂ ॥**

**ਰਾਮ ਸਿੰਘ ਮੇਰੋ ਹੋਇ ਨਾਮਾਂ ॥**
**ਬਾਢੀ ਸੁਤ ਭੇਣੀ ਕੋ ਧਾਮਾਂ ॥**

ਜਾਹੀ ਕੁਲ ਤੇ ਪ੍ਰਗਟ ਹੋਇ,
ਤਾ ਹੀ ਕੁਲ ਕੋ ਨਾਮ ।

ਪੁਨ ਦੁਆਦਸ ਗੁਰੁਵਿੰਦ ਕੋ,
ਮੇਰੀ ਹੈ ਪੂਨਾਮ ।

# ਭਾਰਤ ਬੰਦੀ ਛੋੜ

## ਸ੍ਰੀ ਸਤਿਗੁਰੂ ਰਾਮ ਸਿੰਘ ਜੀ

ਦੀ

**ਪ੍ਰਦੇਸ-ਗਮਨ-ਸ਼ਤਾਬਦੀ**

ਜਨਵਰੀ ੧੮੭੨—੧੯੭੨ ਈਸਵੀ

— ਲੇਖਕ ਤੇ ਪ੍ਰਕਾਸ਼ਕ —
**ਭੂਮਣ ਸਿੰਘ "ਕੰਵਲ"**

ਜਿਸ ਨੂੰ

**ਨਾਮ ਧਾਰੀ ਸੰਗਤ ਅਤੇ, ਸਮੂਹ ਸੁਤੰਤ੍ਰਤਾ ਦੀ ਭਾਵਨਾ ਰਖਣ ਵਾਲੀ ਜਨਤਾ ਦੇ ਗਿਆਤ ਹਿਤ**

ਪ੍ਰਕਾਸ਼ਤ ਕਰਕੇ ਪ੍ਰੇਮ ਭੇਟਾ ਕੀਤਾ

ਪਹਿਲੀ ਵਾਰ ,੩,੦੦੦

# ਅਰਦਾਸ-ਬੇਨਤੀ

**ਸਵੈਯਾ—**

ਸ੍ਰੀ ਗੁਰੂ ਨਾਨਕ ਅੰਗਦ ਅੰਮ੍ਰ ਰਾਮਦਾਸ ਸੋਢੀ ਥਿਰ ਥਾਈ ॥
ਸ੍ਰੀ ਗੁਰੂ ਅਰਜਨ ਹਰਿ ਗੋਬਿੰਦ ਹੈ, ਹਰੀ ਰਾਇ ਹਰਿਕ੍ਰਿਸ਼ਨ ਤਥਾਈ ॥
ਤੇਗ ਬਹਾਦੁਰ ਹਿੰਦ ਕੀ ਚਾਦਰ, ਗੋਬਿੰਦ ਸਿੰਘ ਗੁਰੂ ਗਤਿ ਦਾਈ ॥
ਬਾਲਕ ਸਿੰਘ ਸੰਪੂਰਣ ਹੈ ਗੁਰ, ਰਾਮ ਸਿੰਘ ਗੁਰੂ ਸਦਾ ਧਿਆਈ ॥

**"ਕੰਵਲ"**

# ਸਮਰਪਨ

**ਕਬਿੱਤ—**

ਗੁਰੂ ਰਾਮ ਸਿੰਘ, ਸਿੰਘ ਪੰਥ ਨਾਮਧਾਰੀ ਸੰਤ, ਸ਼ੇਸ਼ ਨਹੀ ਪਾਵੇ ਅੰਤ ਸੁਘੜ ਬਿਅੰਤ ਕਾ ।
ਨਾਮ, ਇਸ਼ਨਾਨ, ਦਾਨ, ਹੋਮ, ਯਗ, ਸੁੱਚ ਸੋਧ, ਭਲਾ ਕੀਤਾ ਆਕੇ ਜਿਨ ਕੁਲ ਜੀਵ ਜੰਤ ਕਾ ।
ਗੈਰਾਂ ਦਿਆਂ ਬੰਧਨਾਂ ਚੋਂ ਭਾਰਤ ਛੁਡਾਇਆ ਜਿਨ, ਸ਼ੁਕਰ ਗੁਜ਼ਾਰੇ ਤੀਨ ਲੋਕ ਸ੍ਵਾਮੀ ਕੰਤ ਕਾ ।
ਨਾਮਧਾਰੀ ਪੰਥ ਹਿਤ ਕਰਤ ਹੌਂ ਸਮਰਪਨ, ਪੜ੍ਹੋ ਜਸ ਗਾਵੇ "ਕੰਵਲ" ਸੂਰਮੇ ਮਹੰਤ ਕਾ ।

| | | | |
|---|---|---|---|
| ਸਤਿਗੁਰੂ ਰਾਮ ਸਿੰਘ ਜੀ ਸੰਮਤ ੧੫੬ | | | |
| ਸਤਿਗੁਰੂ ਨਾਨਕ ਦੇਵ ਜੀ ,, | ੫੦੨ | **ਨੈਰੋਬੀ** (ਕੀਨੀਆ) | ਸਤਿਗੁਰ ਜੀ ਦੀ ਚਰਨ ਰਜ<br>**ਫੁੰਮਣ ਸਿੰਘ "ਕੰਵਲ"** |
| ਬਿਕਰਮੀ | ,, ੨੦੨੮ | | |
| ਈਸਵੀ | ਸੰਨ—੧੯੭੧ | | |

# ਸੰਖਿਪਤ ਭਾਵ

ਕੰਵਲ ਜੀ ਨੇ ਇਹ ਪੁਸਤਕ "ਭਾਰਤ ਬੰਦੀ ਛੋੜ" ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਾਹਿਬ ਬਾਹਰਵੀਂ ਪਾਤਸ਼ਾਹੀ ਜੀ ਦੀ ਪਹਿਲੀ ਪ੍ਰਦੇਸ-ਗਮਨ (ਜਿਲਾਵਤਨੀ) ਸ਼ਤਾਬਦੀ-ਸਮੇਂ ਆਪਣੇ ਵਲੋਂ ਲਿਖੀ ਹੈ। ਇਹ ਸ਼ਤਾਬਦੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਸਾਹਿਬ ਜੀ ਦੀ ਅਗਵਾਈ ਵਿਚ ਸਾਰੀ ਹੀ ਦੁਨੀਆਂ ਤੇ ਨਾਮਧਾਰੀ ਪੰਥ ਵਲੋਂ ਮੁਤਾਬਿਕ ਜਨਵਰੀ ੧੮ ੧੯੭੨ (ਈਸਵੀ) ਦੇ ਲਾਗੇ ਚਾਗੇ ਮਨਾਈ ਜਾ ਰਹੀ ਹੈ।

ਆਕਾਰ ਵਿਚ ਇਹ ਪੁਸਤਕ ਪ੬ ਪੰਨੇ ਦੀ ਹੈ। ਪਰ ਜਿਨ੍ਹੀ ਹੀ ਇਹ ਆਕਾਰ ਵਿਚ ਛੋਟੀ ਹੈ ਉਨੀ ਹੀ ਇਹ ਯਥਾਰਕਤਾ ਵਿਚ ਬੇਸ-ਕੀਮਤ ਅਤੇ ਨਿਗਰ ਹੈ। ਇਸਨੂੰ ਪੜ੍ਹਨ ਨਾਲ ਕੀਹ ਨਾਮਧਾਰੀ ਤੇ ਕੀ ਗੈਰ ਨਾਮਧਾਰੀ, ਦੋਹਾਂ ਹੀ ਪਖ਼ਾਂ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਮਹਾਨ ਮਹਾਨ ਉਚੀ ਸ਼ਖਸੀਅਤ ਮੁਤੱਲਕ ਬੜਾ ਕੁਝ ਮਿਲੇਗਾ।

ਕਰਤਾ ਨੇ ਇਸ ਸ਼ਰਧਾਂਜਲੀ-ਰੂਪ ਪੁਸਤਕ ਨੂੰ ਕਿਸੇ ਆਪਣੇ ਜਿਹੇ ਜਜ਼ਬੇ ਨਾਲ ਲਿਖਿਆ ਹੈ, ਜਿਸਤੋਂ ਕਿ ਇਸਦੇ ਪੜ੍ਹਨ ਵਾਲੇ ਦੇ ਦਿਮਾਗ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਸਾਹਿਬ ਜੀ ਦੀ ਅਲੋਕਕ ਹਸਤੀ ਬਤੌਰ ਪ੍ਰਮ-ਪੂਜਯ ਧਰਮ-ਨੇਤਾ ਦੇਸ਼-ਬੰਧੂ, ਦੀਨ-ਰੱਛਕ, ਨਿਧੜਕ ਤੇ ਨਿਰਭਉ ਆਪਾ ਵਾਰ, ਅਦੁੱਤੀ ਆਗੂ ਦੇ, ਆਪਣੇ ਨਿਜ ਅਸਥਾਨ ਤੇ ਸੁਤੇ-ਸਹਿਜ ਹੀ ਨਿਰੂਪਣ ਹੋ ਜਾਂਦੀ ਹੈ।

ਖੋਜੀਆਂ ਤੇ ਕਿੰਤੂ-ਉਪਾਸ਼ਕਾਂ ਦੋਹਾਂ ਦੀ ਤਸੱਲੀ ਵਾਸਤੇ ਕੰਵਲ ਜੀ ਵਲੋਂ ਸਤਿਗੁਰੂ ਰਾਮ ਸਿੰਘ ਜੀ ਦੇ ਬਾਰੇ ਏਸ ਸ਼ਰਧਾਂਜਲੀ ਵਿਚ ਦਿਤੇ ਹੁਵਾਲੇ ਬਹੁਤੇ ਗੈਰ-ਨਾਮਧਾਰੀ ਨਾਮਾ-ਨਗਾਰਾਂ ਅਤੇ ਉਸ ਵਕਤ ਦੇ ਮਿ: ਮੈਕਨਬ ਜਿਹੇ ਸਰਕਾਰੀ ਕਰਮ ਚਾਰੀਆਂ ਦੀਆਂ ਲਿਖਤਾਂ ਹਨ।

ਇਸਤੋਂ ਅਲਾਵਾ ਸ੍ਰੀ ਸਤਿਗੁਰੂ ਜੀ ਦੇ ਰੰਗੂਨ ਤੋਂ ਭੇਜੇ ਆਪਣੇ ਹਸਤ-ਕੰਮਲਾ ਦੇ ਲਿਖੇ ਹੁਕਮ ਨਾਮੇ, ਪ੍ਰਸਿਧ ਪੁਸਤਕ ਸੌ ਸਾਖੀ, ਐਨਸਾਈਕਲੋ ਪੀਡੀਆਂ ਬ੍ਰਟੈਨੀਕਾ, ਸਯਦ ਮੁਹੰਮਦ ਲਤੀਫ ਸਾਹਿਬ ਦੀ ਹਿਸਟਰੀ ਔਫ ਪੰਜਾਬ, ਮੀਆਂ ਫਜਲ ਹੁਸੈਨ ਸਾਹਿਬ ਦੇ ਅਖੀਂ ਡਿਠੇ ਹਾਲ, ਪੰ: ਸੁੰਦਰ ਲਾਲ ਜੀ ਦੀ "ਭਾਰਤ ਮੇਂ ਅੰਗਰੇਜ਼ੀ ਰਾਜ" ਆਦਿਕ quote ਕੀਤੇ ਹਨ।

ਭਾਵੇਂ ਕੰਵਲ ਜੀ ਨੇ ਵਿਚ ਵਿਚ ਦੇਸ਼-ਧਰੋਹੀਆਂ ਤੇ ਗੈਰਾਂ ਦੀਆਂ ਕਠ ਪੁਤਲੀਆਂ ਬਣਨ ਵਾਲਿਆਂ ਨੂੰ ਬੁਰੀ ਤਰਾਂ ਕੋਸਿਆ ਹੈ, ਪਰ ਪਾਰਖੂ-ਸੂਝ ਇਸ ਗਲ ਦੇ ਮੰਨਣ ਤੋਂ ਇਨਕਾਰ ਨਹੀਂ ਕਰ ਸਕਦੀ ਕਿ ਐਸੇ ਝੋਲੀ-ਚੁਕ ਤੇ ਮਤਲਬ ਪ੍ਰਸਤ ਆਪਣਿਆਂ ਨਾਲ ਹੀ ਧੋਖਾ ਕਰਨ ਵਾਲੇ ਕਦੇ ਵੀ ਮਾਫ ਨਹੀਂ ਕੀਤੇ ਜਾ ਸਕਦੇ ਭਾਵੇਂ ਉਹ ਕਿਸੇ ਨਾਮ ਥਲੇ ਕਿਸੇ ਸੁਸੈਟੀ ਦੀ ਓਹਲ ਵਿਚ ਆਪਣੀਆਂ ਕਾਲੀਆਂ ਕਰਤੂਤਾਂ ਛਪਾਂਦੇ ਫਿਰਨ, ਤੇ ਪੰਥ ਸੇਵਾ ਦੀਆਂ ਡੀਂਗਾਂ ਜਨਤਾ ਦੀਆਂ ਅੱਖਾਂ ਵਿਚ ਘਟਾ ਪਾਉਣ ਲਈ ਮਾਰੀ ਜਾਣ।

(ਬਾ:) ਮਿਹਰਬਾਨ ਸਿੰਘ (ਮਾਸਟਰ ਜੀ)

# ਜਾਣਕਾਰੀ

ਇਹ ਪੁਸਤਕ ਕੇਵਲ ਇਕ ਮਹਾਨ ਕ੍ਰਾਂਤਿਕਾਰੀ ਮਹਾਂਪੁਰਖ, ਜਿਸਨੈ ਭਾਰਤ ਵਰਸ਼ ਦੀ ਸੁਤੰਤਰਤਾਂ ਨੂੰ ਕਾਇਮ ਰਖਣ ਲਈ ਆਪਣੀਆਂ ਸਾਰੀਆਂ ਖੁਸ਼ੀਆਂ ਦਾ ਬਲੀਦਾਨ ਕਰ ਦਿਤਾ। ਗੈਰ ਹਕੂਮਤ ਦੇ ਕਰੜੇ ਤੋਂ ਕਰੜੇ ਤਸੀਹੇ ਝਲੇ, ਅਤੇ ਅਨੇਕਾਂ ਆਪਣੇ ਪਿਆਰੇ ਸਿਖ-ਸੰਤ ਸੁਪਾਹੀ ਪੁਤ੍ਰਾਂ ਨੂੰ ਦੇਸ ਅਜ਼ਾਦੀ ਹਿਤ, ਦੱਰਗਹੀ ਜ਼ੁਲਮ ਦੀ ਭੱਠੀ ਵਿਚ ਝੋਕਿਆ, ਇਹ ਉਸਦੀ ਜੀਉਂਦੀ ਜਾਗਦੀ ਮੂੰਹ ਬੋਲਦੀ ਫੋਟੋ ਦਾ ਨਮੂਨਾ ਹੈ ਇਸ ਵਿਖੇ ਕਿਸੇ ਪਖਸ਼ ਪਾਤ ਨੂੰ ਥਾਂ ਨਹੀਂ ਦਿਤੀ ਗਈ ਅਤੇ ਨਾ ਹੀਂ ਕਿਸੇ ਤੇ ਕੋਈ ਗਲ ਜ਼ਬਰਨ ਠੋਂਸਣ ਦੀ ਦਲੀਲ ਹੈ, ਸਿਰਫ ਅਸਲ ਸਚਾਈ ਦੀ ਤਸਵੀਰ ਹੀ ਪਾਠਕਾਂ ਸੇਂਹੇ ਚਿੱਤ੍ਰਤ ਕੀਤੀ ਹੈ।

ਮੈਂ ਇਸ ਪੁਸਤਕ ਵਿਚ ਪੁਰਾਣੇ ਹੰਢੇ ਹੋਇ ਬਜ਼ੁਰਗਾਂ ਦੇ ਪੁਸ਼ਟੀ ਹਿਤ ਲੇਖ ਪਾਏ ਹਨ ਜਿਨ੍ਹਾਂ ਤੋਂ ਉਸ ਸਚਦੀ ਮੂਰਤੀ ਸਤਿਗੁਰੂ ਰਾਮ ਸਿੰਘ ਜੀ ਬਾਬਤ ਕਾਫੀ ਜਾਣਕਾਰੀ ਮਿਲਦੀ ਹੈ। ਭਾਵੇਂ ਖੋਜੀ ਪਾਠਕ ਉਹਨਾਂ ਦੇ ਲਿਖੇ ਵਿਚਾਰਾਂ ਤੋਂ ਅੰਜਾਣ ਨਹੀਂ, ਅਤੇ ਜਨਤਾਂ ਸੇਂਹੇ ਭੀ ਕਿੰਨ੍ਹੀ ਵੇਰ ਆ ਚੁਕੇ ਹੋਣਗੇ, ਪਰ "ਬਾਬਾਣੀਆਂ ਕਹਾਣੀਆਂ ਪੁਤ ਸਪੁੱਤ ਕਰੇਣ" ਦੇ ਮਹਾਂ ਵਾਕ ਅਨੁਸਾਰ ਸਾਡਾ ਫਰਜ ਬਣਦਾ ਹੈ ਕਿ ਜਿੰਨ੍ਹੀਵਾਰ ਬਣੇ ਸਰੇ ਓਨ੍ਹਾਂ ਆਪਾ ਵਾਰ ਰੂਹਾਂ ਨੂੰ ਰੋਸ਼ਨ ਕਰੀਏ।

ਪੂਰਨ ਸ਼ਰਧਾ ਵਾਨ ਸਿੱਖਾਂ ਦੇ ਲੇਖ ਜਿਸ ਵਿਯੱਕਤੀ ਲਈ ਲਿਖੇ ਹੋਏ ਹੁੰਦੇ ਹਨ ਉਹ ਉਹਨਾਂ ਦੀ ਆਤਮਾਂ ਨਾਲ ਅਭੇਧ ਹੋ ਚੁਕੇ ਹੁੰਦੇ ਹਨ, ਤੇ ਅਸੀਂ ਜਦੋਂ ਵੀ ਉਹਨਾਂ ਨੂੰ ਪੜ੍ਹਦੇ ਸੁਣਦੇ ਹਾਂ, ਤਾਂ ਸਾਡੀ ਆਤਮਾਂ ਮੁੜ ਮੁਰਜੀਤ ਹੋ ਉਠਦੀ ਹੈ, ਤੇ ਮੰਨ ਅੰਦਰ ਨਵ ਜੀਵਨ ਭਰ ਆਉਂਦਾ ਹੈ। ਭਾਵੇਂ ਅਸੀਂ ਆਪਣੇ ਸਤਿਗੁਰੂਆਂ ਦੀਆਂ ਕਥਾ, ਕਹਾਣੀਆਂ ਹਮੇਸ਼ਾਂ ਪੜ੍ਹਦੇ ਸੁਣਦੇ ਹਾਂ, ਫਿਰਭੀ ਸਾਨੂੰ ਮੁੜ ਮੁੜ ਯਾਦ ਕਰਨ ਪੜ੍ਹਨ ਨਾਲ ਰੂਹ ਨੂੰ ਤਾਜਗੀ ਆਉਂਦੀ ਹੈ, ਮੰਨ ਸੰਤੋਖ ਪਾਉਂਦਾ ਹੈ, ਆਤਮਾਂ ਬਰਕਤਾਂ ਨਾਲ ਭਰਦਾ ਰਹਿੰਦਾ ਹੈ, ਏਸੇ ਕਰਕੇ ਹੀ ਸਾਨੂੰ ਸਾਡੇ ਗੁਰੂਆਂ ਨੇ ਬਾਰ ਬਾਰ ਗੁਰਬਾਣੀ ਪੜ੍ਹਣ ਦਾ ਉਪਦੇਸ਼ ਦਿਤਾ ਹੈ ਤੇ ਕਿਹਾ "ਸੁਣਤੇ ਪੁਨੀਤ ਕਹਿਤੇ ਪਵਿੱਤ" ਭਾਵ ਸੁਨਣ ਵਾਲਿਆਂ ਦੀ ਬਿਰਤੀ ਪੁੰਨ ਕਰਮ ਵਿਚ ਬਦਲ ਜਾਂਦੀ ਹੈ ਤੇ ਕਹਿਣ ਵਾਲੇ ਬਕਤਿਆਂ ਦੀ ਆਤਮਾਂ ਪਵਿੱਤਰ ਹੁੰਦੀ ਰਹਿੰਦੀ ਹੈ।

**ਅਪੂਰਣਤਾ**

ਹਰੇਕ ਲਖਾਰੀ ਆਪਣੇ ਬਜ਼ੁਰਗਾਂ, ਦੇਸ਼ ਭਗਤਾਂ, ਗੁਰੂਆਂ, ਮਹਾਂਪੁਰਖਾਂ ਦੇ ਕਾਰਨਾਮੇ ਲਿਖਦਾ ਹੈ, ਭਾਵੇਂ ਉਹ ਓਨ੍ਹਾਂ ਵਿਯੱਕਤੀਆਂ ਲਈ ਜਿਥੋਂ ਵੀ ਮਿਲੇ ਖੋਜ ਭਾਲ ਕਰ ਮਸਾਲਾ ਤਿਆਰ ਕਰਕੇ ਉਸਨੂੰ ਪੁਸਤਕ ਰੂਪ ਦਿੰਦਾ ਹੈ ਫਿਰ ਭੀ ਉਸਨੂੰ ਪੂਰਣ ਨਹੀਂ ਕਿਹਾ ਜਾ ਸਕਦਾ, ਕਿਉਂਕਿ ਜਿਨੀਆਂ ਪੁਸਤਕਾਂ ਅਜ ਤਾਈਂ ਵੱਡੇ ਤੋਂ ਵੱਡੇ ਲੇਖਕਾਂ ਨੇ ਲਿਖੀਆਂ ਪ੍ਰਕਾਸਤ ਕੀਤੀਆਂ ਉਹਨਾਂ ਵਿਚ ਕੋਈ ਨਾ ਕੋਈ ਕੋਮੀ ਰਹਿ ਜਾਣੀ ਸੰਭਵ ਹੈ। ਕਿਉਂਕਿ ਹਰੇਕ ਆਦਮੀ ਕਿਸੇ ਚੀਜ਼ ਦਾ ਪਾਰਗਾਮੀ ਨਹੀਂ ਹੋ ਸਕਦਾ, ਇਹ ਤਾਂ ਕੇਵਲ ਅਕਾਲ ਪੁਰਖ ਹੀ ਹੈ "ਭੁਲਣ ਅੰਦਰ ਸਭੁ ਕੋ ਅਭੁੱਲ ਗੁਰੂ ਕਰਤਾਰ" ਬੰਦਾ ਤਾਂ ਹੁਮੇਸ਼ ਭੁਲਾਂ ਕਰਦਾ

ਹੀ ਆਇਆ ਹੈ। ਵਿਦਵਾਨਤਾਂ ਪਰੇ ਤੋਂ ਪਰੇ ਹੈ ਕੋਈ ਏਹ ਨਹੀਂ ਕਹਿ ਸਕਦਾ ਕਿ ਮੇਰੇ ਜਿਹਾ ਕੋਈ ਨਹੀਂ। ਇਸ ਲਈ ਮੇਰੀ ਬੁਧੀ ਦੀ ਵਿਦਵਤਾਂ-ਅਕਲ ਤੋਂ ਹੀਣੀ ਹੈ ਪਰ ਵਿਦਵਾਨ ਸਚਾਈ ਦੇ ਪਾਰਖੂ ਕਦੇ ਠੇਸ ਨਹੀਂ ਮਾਰਦੇ ਉਹ ਜਾਣਦੇ ਹਨ ਕਿ ਸਿਖ ਹਮੇਸ਼ਾਂ ਸਿਖਿਆ ਲੈਣ ਦਾ ਅਧਿਕਾਰੀ ਹੀ ਰਹਿੰਦਾ ਹੈ।

ਕੋਈ ਵੀ ਪ੍ਰਸਿੱਧ ਸਚਾ ਕਲਾਕਾਰ ਜਦ ਵੀ ਕਿਸੇ ਮਹਾਂ ਪੁਰਖ, ਭਾਵੇਂ ਉਹ ਕਿਸੇ ਵੀ ਸੰਸਥਾ ਨਾਲ ਸਬੰਧ ਰਖਦਾ ਹੋਵੇ, ਦੇ ਗੁਣਾਂ ਦਾ ਵਰਣਨ ਕਰਦਾ ਹੈ ਤਾਂ ਉਹ ਕਦੇ ਵੀ ਆਪਣੀ ਕਲਮ ਨਾਲ ਹਾਨੀ ਕਾਰਕ ਸ਼ਬਦਾਂ ਦੀ ਵਰਤੋਂ ਇਸਤੇਮਾਲ ਨਹੀਂ ਕਰਦਾ ਉਸਤੋਂ ਜਿਥੋਂ ਤਕ ਬਣ ਆਵੇ ਕੋਸ਼ਸ਼ ਕਰੇਗਾ ਕਿ ਉਸ ਵਿਅੱਕਤੀ ਦੇ ਚਮਤਕਾਰੀ ਗੁਣ ਹੀ ਜਨਤਾ ਸੋਂਹ ਰਖੇ। ਐਸੇ ਬੰਦਿਆਂ ਦੀ ਆਤਮਾਂ ਨਿਰਮਲ ਹੁੰਦੀ ਹੈ ਤੇ ਉਹ ਹਮੇਸ਼ਾਂ ਨਿਰ-ਪੱਖਤਾ ਵਿਚ ਹੀ ਆਪਣਾ ਜੀਵਨ ਗੁਜ਼ਾਰਦੇ ਹਨ।

ਗੁਰੂ ਰਾਮ ਸਿੰਘ ਜੀ ਦੇ ਬਾਬਤ ਤਾਂ ਅਨੇਕਾਂ ਸਚਾਈ ਦੇ ਸਬੂਤ ਭਾਰਤੀ ਵਿਦਵਾਨਾਂ ਨੇ ਲਿਖੇ ਹਨ, ਜੇ ਉਹ ਸਾਰੇ ਇਕਠੇ ਕੀਤੇ ਜਾਣ ਤਾਂ ਕਾਫੀ ਵੱਡੀ ਪੁਸਤਕ ਆਕਾਰ ਵਿਚ ਆ ਸਕਦੀ ਹੈ. ਪਰ ਏਥੇ ਉਹ ਕਿਸੇ ਊਣਤਾਈ ਕਰਕੇ ਨਹੀਂ ਛਡੇ ਗਏ ਕੇਵਲ ਪੁਸਤਕ ਆਕਾਰ ਤੋਂ ਹੀ ਸੰਕੋਚ ਕੀਤਾ ਹੈ। ਮੈਂ ਉਨ੍ਹਾਂ ਸਾਰੇ ਲਿਖਾਰੀਆਂ ਦਾ ਅਤੀ ਧੰਨਵਾਦੀ ਹਾਂ, ਜਿਨ੍ਹਾਂ ਸਤਿਗੁਰੂ ਜੀ ਸਬੰਧੀ ਆਪਣੇ ਵਿਚਾਰ ਲਿਖਕੇ. ਇਸ ਦੁਨੀਆਂ ਤੇ ਆਪਣੇ ਆਪਨੂੰ ਧੰਨਤਾ ਯੋਗ ਕਰ ਲਿਆ ਹੈ।

ਮੈਂ ਇਸ ਪੁਸਤਕ ਵਿਚ ਸਤਿਗੁਰੂ ਰਾਮ ਸਿੰਘ ਜੀ ਨੂੰ ਪਾਠਕਾਂ ਲਈ ਕਰਾਮਾਤਾਂ ਦੇ ਆਧਾਰ ਤੇ ਪੇਸ਼ ਨਹੀਂ ਕੀਤਾ, ਕੇਵਲ ਜੋ ਉਨ੍ਹਾਂ ਆਪਣੇ ਦੇਸ਼ ਭਾਰਤ ਹਿਤ, ਪਹਿਲੇ ਗੁਰੂਆਂ ਵਾਂਗ, ਹੀ ਕੰਮ ਕੀਤੇ ਹਨ ਦਸੇਂਦਦਾ ਯਤਨ ਕੀਤਾ ਹੈ।

ਇਹ ਪੁਤਸਕ ਕੇਵਲ ਈਸਟ ਅਫਰੀਕਾ ਅਤੇ ਇੰਗਲੈਂਡ ਦੀ ਸੰਗਤ ਦੇ ਉਦਮ ਉਮਾਹੇ ਤੇ ਪ੍ਰਚਾਰ-ਗਿਆਤ ਹਿਤ ਲਿਖੀ ਗਈ ਹੈ. ਕਿਉਂਕਿ ਇਨ੍ਹਾਂ ਦੇਸ਼ਾਂ ਵਿਖੇ ਪ੍ਰਚਾਰ ਦੀ ਬਹੁਤ ਕਮੀ ਰਹੀ ਹੈ, ਭਾਵੇਂ ਨਾਮਧਾਰੀ "ਸੰਗਤ" ਵਲੋਂ ਗੁਰੂ ਸਾਹਿਬਾਂ ਦੀ ਜ਼ਿੰਦਗੀ ਤੇ ਅਨੇਕ ਪੁਸਤਕਾਂ ਲਿਖੀਆਂ ਪ੍ਰਕਾਸ਼ਤ ਕਰ ਵੰਡੀਆਂ ਜਾ ਚੁਕੀਆਂ ਹਨ. ਫਿਰ ਭੀ ਬਹੁ ਗਿਣਤੀ ਇਸ ਧਰਮੀ-ਪੁਰਖ ਤੋਂ ਅੰਜਾਣ ਹਨ, ਕਿ ਸਤਿਗੁਰੂ ਰਾਮ ਸਿੰਘ ਜੀ ਕੌਣ ਹੋਇ ਹਨ. ਤੇ ਜਿਨ੍ਹਾਂ ਕੀ ਕੰਮ ਕੀਤੇ, ਅਤੇ ਇਹਨਾਂ ਦੇ ਨਿਯਮ-ਅਸੂਲ ਕੀ ਹਨ। ਜੋ ਲੋਕ ਨਾਮਧਾਰੀਆਂ ਨੂੰ "ਸਿੱਖ ਨਹੀਂ" ਸਮਝਦੇ ਰਹੇ. ਉਨ੍ਹਾ ਲਈ ਖਾਸ ਕਰਕੇ ਇਸ ਪੁਸਤਕ ਦਾ ਅਧਿਅਨ ਜਰੂਰੀ ਹੈ।

ਇਸ ਪੁਸਤਕ ਦੀ ਲਾਗਤ (ਭੇਟਾ) ਨਹੀਂ ਲਈ ਜਾਵੇਗੀ। ਭੇਟਾ, ਕੇਵਲ ਪਿਆਰ ਅਤੇ ਨਿਰਪੱਖਤਾ ਨਾਲ ਇਸਦਾ ਪਾਠਨ ਪਠਨ ਕਰਨਾ ਹੈ ਤੇ ਗੁਣ ਗ੍ਰਹਿਣ। ਜੈਸੇ :

"ਕੰਚਨ ਹੋਵੈ ਕੀਚ ਮੈਂ ਬਿਖ ਮੈਂ ਅੰਮ੍ਰਿਤ ਹੋਇ। ਵਿੱਦਿਆ ਨਾਰੀ ਨੀਚ ਪੈ ਤੀਨੋਂ ਲੇਈਐ ਖੋਹਿ" ਭਾਵ—ਚਿੱਕੜ ਵਿਚੋਂ "ਸੋਨਾ", ਬਿਖ-ਜ਼ਹਿਰ ਵਿਚੋਂ "ਅੰਮ੍ਰਿਤ" ਤੇ ਵਿੱਦਿਆ ਦੀ "ਨਰ-ਕਲਾ", ਤੀਨੋ ਲੇਈਐ ਖੋਹਿ, ਨੀਚ ਪਾਸੋਂ ਵੀ ਲੈਣੀ ਉੱਚਤ ਹੈ। ਇਹੁ ਸ਼ਾਸਤ੍ਰ ਸਿਧਾਂਤ ਹੈ।

"ਕੇਵਲ"

ਈਸਟ ਅਫਰੀਕਨ ਨਾਮਧਾਰੀ ਸੰਗਤ ਨੈਰੋਬੀ (ਕੀਨੀਆ) ਦੇ (ਰਜਿੱਸਟਰਡ)

# ਮੁਖ-ਮੰਤਵ

(ੳ) ਸੰਗਤ ਦਾ ਸਭ ਤੋਂ ਵਡਾ ਮੁਖ-ਮੰਤਵ ਸਾਰੇ ਸਿੱਖ ਗੁਰੂ ਸਾਹਿਬਾਨ ਦੇ ਮਿਸ਼ਨ ਦਾ ਪ੍ਰਚਾਰ ਕਰਨਾ ਹੋਵੇਗਾ, ਜਿਸ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਅਤੇ ਆਪਦੇ ਜਾਂ ਨਸ਼ੀਨਾਂ ਦੀ ਸੁਰਜੀਤ ਕੀਤੀ ਸਿੱਖੀ ਮਰਯਾਦਾ ਤੇ ਅਮਲ ਕਰਨ ਦਾ ਖਾਸ ਜ਼ੋਰ ਦਿਤਾ ਜਾਵੇਗਾ, ਅਤੇ ਉਹਨਾਂ ਦੇ ਚਲਾਇ ਹੁਕਮਾਂ ਦੀ ਪਾਲਣਾ ਕਰਨਾ ਹੋਵੇਗਾ।

(ਅ) ਸਰਬ ਪ੍ਰਮਾਣੀਕ-ਗੁਰੂ ਬਾਣੀਆਂ ਅਥਵਾ ਆਦਿ ਸ੍ਰੀ ਗਰੰਥ ਸਾਹਿਬ ਜੀ ਸ੍ਰੀ ਦਸਮ ਗਰੰਥ ਸਾਹਿਬ ਜੀ ਬਾਣੀ ਭਾਈ ਗੁਰਦਾਸ ਜੀ, ਬਾਣੀ ਭਾਈ ਨੰਦ ਲਾਲ ਜੀ, ਅਨੁਸਾਰ ਦੱਸੇ ਗੁਰੂ-ਸਿੱਖੀ ਰਹੁ ਰੀਤ ਤੇ ਗੁਰਮੁਖ ਮਾਰਗ ਦਾ ਦ੍ਰਿੜਾਉਣਾ। ਏਸੇ ਨੂੰ ਮੁਖ ਰਖਦੇ ਹੋਇ "ਸੰਗਤ", ਮੈਂਬਰਾਂ ਤੇ ਹਤੈਸ਼ੀਆਂ ਦੇ ਘਰਾਂ ਵਿਖੇ ਅਖੰਡਪਾਠ, ਸਪਤਾਹਕ ਪਾਠ, ਸਹਿਜ-ਪਾਠ, ਵਰਨੀਆਂ, ਜਪੁ-ਪ੍ਰਯੋਗ, ਸ਼ਬਦ ਕੀਰਤਨ, ਜੋੜ-ਮੇਲ ਤੇ ਅਨੰਦ ਕਾਰਜਾਂ ਆਦਿ ਕਰਨ ਦਾ ਪ੍ਰਬੰਧ ਕਰੇਗੀ।

(ੲ) ਸਿੱਖ ਇਤਿਹਾਸ ਦੀ ਸਚੀ ਸੁਚੀ ਖੋਜ ਨੂੰ ਉਭਾਰਨਾ।

(ਸ) ਮੈਂਬਰਾਂ ਤੇ ਪੰਥ ਵਿਚੋਂ ਊਚ ਨੀਚਤਾਂ ਦੇ ਭੇਦ ਨੂੰ ਦੂਰ ਕਰਨ ਖਾਤਰ ਗੁਰੂ ਕੀ ਸੰਗਤ ਤੇ ਪੰਗਤ, ਅਥਵਾ ਖਾਲਸਾ ਭਾਈ ਚਾਰਾ ਦੀ ਮਹਾਂ ਮਰਯਾਦਾ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੇ ਸ੍ਰੀ ਗੁਰੂ ਰਾਮ ਸਿੰਘ ਜੀ ਦੇ ਅੰਮ੍ਰਿਤ ਪ੍ਰਚਾਰ ਰਾਹੀਂ ਪੈਦਾ ਕਰਨੀ।

(ਹ) ਨਾਮ, ਦਾਨ,ਇਸ਼ਨਾਨ, ਹੋਮ, ਨੇਮ, ਸੁੱਚ, ਸੋਧ ਅਤੇ ਨਾਮ ਅਭਿਆਸ ਰਾਹੀਂ ਉਚੇ ਨਾਮਧਾਰੀ ਸਿਖੀ ਜੀਵਨ ਨੂੰ ਗੁਰ ਸਿੱਖਾਂ ਵਿਚ ਦ੍ਰਿੜਾਉਣਾ।

(ਕ) ਵੰਡ-ਛਕਣਾ ਧਰਮ ਦੀ ਕਿਰਤ ਕਰਨੀ ਅਤੇ ਪ੍ਰਾਇਆ ਹੱਕ ਨਾ ਰੱਖਣਾ ਆਦਿਕ ਦੀ ਮਰਯਾਦਾ ਅਨੁਸਾਰ ਮੈਂਬਰਾਂ ਵਿਚ ਉਚਾ ਭਾਈ ਚਾਰਕ ਤੇ ਵਿਵਹਾਰਕ ਜੀਵਨ ਪੈਦਾ ਕਰਨਾ।

(ਖ) ਮਾਸ, ਸ਼ਰਾਬ, ਤੰਬਾਕੂ ਅਤੇ (ਹੋਰ) ਨਸ਼ੇ ਅਦਿਕਾਂ ਦੀ ਵਰਤੋਂ ਦੇ ਰੋਕਣ ਦਾ (ਪੁਰਜ਼ੋਰ) ਪ੍ਰਚਾਰ ਕਰਨਾ।

(ਗ) ਨਾਮਧਾਰੀ ਸੰਤ ਖਾਲਸਾ ਜੀ ਵਿਚੋਂ, ਪਾਖੰਡ, ਭਰਮ-ਭੂਤ, ਵਹਿਮ, ਸੀਤਲਾ, ਗੋਰ (ਕਬਰਾਂ) ਮੜ੍ਹੀ ਮਠ, ਬੁਤ-ਪੂਜਾ, ਜੰਤ੍ਰ-ਮੰਤ੍ਰ, ਟੂਣੇ ਟਾਮਣ ਆਦਿਕਾਂ ਨੂੰ ਹਟਾਣ ਦੇ (ਗੁਰਮਤਿ ਰਾਹੀਂ) ਯਤਨ ਕਰਨੇ।

(ਘ) ਵਿਵਰਜਤ ਮੇਲੇ, ਤਮਾਸ਼ੇ, ਜੂਆ, ਚੋਰੀ-ਯਾਰੀ (ਠਗੀ) ਆਦਿਕ ਕੁਰੀਤੀਆਂ ਨੂੰ ਹਟਾਣਾ।

(ਙ) ਭਾਈ ਚਾਰੇ ਦੇ ਅਉਗਣ ਅਥਵਾ ਜੰਝ ਮੇਲ-ਵਿਆਹਾਂ ਵਿਖੇ ਦਾਜ-ਪਾਜ ਮੰਗਣੇ, ਜਨਮ ਸੰਸਕਾਰਾਂ ਤੇ ਵਿਖਾਲੇ ਤੇ ਵਾਧੂ ਖਰਚੇ ਦੀਆ ਰਸਮਾਂ ਹਟਾ ਕੇ ਉਹਨਾਂ ਦੀ ਥਾਂਵੇ, ਸਤਿਗੁਰੂ ਰਾਮ ਸਿੰਘ ਜੀ ਅਤੇ ਆਪ ਦੇ ਜਾਂ ਨਸ਼ੀਨ ਸਾਹਿਬਾਂ (ਗੁਰੂਆਂ) ਵਲੋਂ ਰਾਇਜ਼ ਕੀਤੇ ਸੌਖੇ ਤੇ ਸਾਦੇ ਤ੍ਰੀਕੇ ਵਰਤੋਂ ਵਿਚ ਲਿਔਣੇ ।

(ਚ) ਨਾਮਧਾਰੀ ਪੰਥ ਮੈਂਬਰਾਂ ਤੇ ਲੋਕ ਭਲਾਈ ਲਈ ਦਿਨੀਅਰ-ਸਕੂਲ, ਰਾਤ੍ਰੀ ਸਕੂਲ ਯੁਵਕ ਸਕੂਲਾਂ ਜੈਸੇ ਆਸ਼੍ਰਮ, ਅਤੇ ਪਬਲਕ ਆਸ਼੍ਰਮ, ਲਾਇਬਰੇਰੀਆਂ ਅਰਾਮ ਘਰ, ਅਤੇ ਯਤੀਮ ਖਾਨੇ ਖੋਲਣੇ ।

(ਛ) ਨਾਮਧਾਰੀ ਪੰਥ ਦੀਆਂ ਵਿਧਵਾਵਾਂ ਤੇ ਅਨਾਥ ਬੱਚਿਆਂ ਨੂੰ ਮਾਇਕ ਮਦਦ ਦੇਣ ਦੇ ਵਸੀਲੇ ਪੈਦਾ ਕਰਨੇ,

(ਜ) ਨਾਮਧਾਰੀ ਪੰਥ ਦੇ ਹੋਣ ਹਾਰ ਲੋੜਵੰਦ ਵਿਦਿਆਰਥੀਆਂ ਲਈ ਵਜੀਫੇ ਆਦਿਕਾਂ ਦਾ ਪ੍ਰਬੰਧ ਕਰਨਾ, ਤੇ ਇਨ੍ਹਾਂ ਵਿਖੇ ਗੁਰਮਤ ਸੰਗੀਤ, ਕਾਵ ਕਲਾ ਆਦਿ ਦੇ ਗੁਣ ਪੈਦਾ ਕਰਨੇ ।

(ਝ) ਪ੍ਰਚਾਰ (ਦੀ) ਖਾਤਰ ਨਾਮਧਾਰੀ ਪੰਥ ਦੇ ਉਘੇ ਮਹਾਂਪੁਰਸ਼ਾਂ ਸੰਤ ਸਾਹਿਬਾਨਾਂ, ਵਿਦ-ਵਾਨਾਂ ਲੈਕਚਰਾਰਾਂ ਰਾਹੀਂ ਜਥਿਆਂ ਨੂੰ ਦੇਸੋਂ ਮੰਗਵਾਉਣਾ ।

(ਞ) ਈਸਟ ਅਫਰੀਕਾ ਵਿਚ "ਸੰਗਤ" ਦੀਆਂ ਸ਼ਾਖਾਂ ਖੋਲਣੀਆਂ ਅਤੇ ਆਪਣੇ ਨਾਲ ਸਬੰਧਤ ਕਰਨੀਆਂ ।

(ਟ) ਦੇਸ਼ ਵਿਚ ਦੇ ਨਾਮਧਾਰੀ ਆਸ਼੍ਰਮਾਂ ਨੂੰ ਮਾਇਕ ਸਹਾਇਤਾ ਆਦਿਕ ਦਾ ਪ੍ਰਬੰਧ ਕਰਨਾ ।

(ਠ) ਨਾਮਧਾਰੀ ਮੈਂਬਰਾਂ ਤੇ ਪੰਥ ਦੇ ਝਗੜੇ ਝੁਬੇਲੇ ਸਾਲਸੀ ਤਰੀਕੇ ਨਾਲ ਕੋਰਟਾਂ ਕਚੈਹਰੀਆਂ ਤੋਂ ਬਾਹਰ "ਸੰਗਤ" ਦੀ ਮਿਥੀ-ਕਮੇਟੀ ਅਤੇ ਮੁਕਾਮੀ ਸੂਬਾ ਜੀ ਦੀ ਹਾਜ਼ਰੀ ਵਿਚ ਕਰਨੇ ਕਰਵਾਨੇ ਆਦਿ ।

---

**ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਦਾ**

**ਪ੍ਰਕਾਸ਼**

ਅਠਾਰਾਂ ਸੋ ਬਹੱਤ੍ਰਾਂ ਤੇ ਮਾਘ ਸੁਦੀ ਪੰਚਮੀ ਨੂੰ।
ਜਿਲਾ ਲੁਦੇਆਨਾ ਵਿਖੇ ਪਿੰਡ ਭੈਣੀ ਰਾਈਆਂ।
ਦਯਾ, ਧਰਮ, ਸਤਿ, ਸੰਤੋਖ ਪਾਲੂ ਪ੍ਰਗਿਟਆਂ।
ਗਿਯਾਨ, ਧਿਯਾਨ, ਕਰਮ ਅਤੇ ਨਾਮ ਘਟਾਂ ਛਾਈਆਂ।
ਸੁਕੇ ਹੋਏ ਪਉਦਿਆਂ ਨੂੰ ਫੁੱਟੀਆਂ ਕਰੂੰਬਲਾਂ ਸੀ।
ਪੀਲੇ ਪੀਲੇ ਸੋਨੇ ਰੰਗ ਬਿਸ਼ੀਆਂ ਬਿਸ਼ਾਈਆਂ।
ਪਿਤਾ ਜਸਾ ਸਿੰਘ ਅਤੇ ਮਾਤ ਸਦਾ ਕੌਰ ਤਾਂਈ।
ਲੱਖਾਂ ਹੱਸ "ਕੰਵਲ" ਜਗੁ ਦੇਂਵਦਾ ਵਧਾਈਆਂ।

****

***"ਪਰੇਮ"***
****

ਮੋਹਣੀ ਮੂਰਤ ਜੋਤਿ ਨਰੰਜਨੀ,
ਤਨ ਮਨ ਦੇ ਵਿਚ ਵਸਦੀ।
ਕਲ੍ਹਾ ਕਲੇਸ਼ੁਮੇਸ ਦੇਸ ਚੋ,
ਵੇਸ ਨੂਰਾਨੀ ਦਸਦੀ।
ਨੈਨਾ ਨਾਲ ਨੈਨ ਜਦ ਮਿਲਦੇ,
ਤੀਰ ਪਰੇਮ ਦੇ ਕਸਦੀ।
ਬਿਰਹੁ ਪੀੜ ਕ੍ਰੀੜ ਜਮਾ ਦੀ,
ਚਰਨ ਪਰਸਣ ਤੇਨਸਦੀ।
ਹਸਦੀ ਹਸਦੀ ਵਸਦੀ ਮਨਵਿਚ,
ਧਿਆਨ ਮੂਰਤ ਬਨਵਾਰੀ।
ਦਰਸ਼ਣ ਕਰ ਕਰ ਤੇਰਾ ਪ੍ਰੀਤਮ,
"ਕੰਵਲ"ਸਦਾ ਬਲਹਾਰੀ।

***==========***



**The Present (Guru)**
**His Holiness Sri Satguru Jagjit Singh Ji Maharaj**

# ਅਰੰਭਕ ਸ਼ਬਦ ਮੇਰੀ ਵਲੋਂ

ਦੇਸ਼ ਵਾਸੀ ਲੋਕ ਆਪਣੇ ਪਿਆਰੇ ਆਗੂਆਂ (ਲੀਡਰਾਂ) ਹਿੱਤ, ਜੇ ਉਹ ਕਪੜਾ ਪੌਣ ਖੜੇ ਹੋਣ, ਕੁਰਸੀ ਤੇ ਯਾਂ ਭੁੰਜੇ ਬੈਠੇ ਹੋਣ, ਖਾਣਾ ਖਾਂਦੇ, ਨਾਂਵਦੇ ਹੋਣ, ਭਾਵ ਕੋਈ ਵੀ ਕੰਮ ਕਰਦੇ ਦਿਸਣ, ਉਨ੍ਹਾਂ ਦਾ ਬੜੇ ਫੱਖਰ ਨਾਲ, ਫੋਟੋਆਂ-ਅਖਬਾਰਾਂ ਰਾਹੀਂ ਪ੍ਰਚਾਰ ਕਰਦੇ ਕਰਵੌਂਦੇ ਹਨ। ਕਿਉਂ, ਉਹ ਆਪਣੀ ਕੌਮ ਨਾਲ ਪਿਆਰ ਕਰਦੇ ਹੁੰਦੇ ਹਨ, ਤੇ ਕੌਮ ਦੇ ਹਿੱਤਾਂ ਲਈ ਆਪਾ ਵਾਰ ਦੇਂਦੇ ਹਨ, ਅਤੇ ਜਿਨ੍ਹਾਂ ਸੇਵਕਾਂ ਦੇ ਦਿਲ ਵਿਚ ਇਨ੍ਹਾਂ ਮਹਾਨ ਵਿਯੱਕਤੀਆਂ ਦਾ ਉਪਦੇਸ਼ ਘਰ ਕਰ ਜਾਂਦਾ ਹੈ, ਉਹ ਬੀ ਉਨ੍ਹਾਂ ਦੇ ਸਮਾਨ ਹੀ ਹੋ ਜਾਂਦੇ, ਤੇ ਦੇਸ਼ ਨੂੰ ਕਿਸੇ ਬੀ ਕੁਰਬਾਨੀ ਤੇ ਸੁਤੰਤ੍ਰ ਰਖਣ ਦੇ ਚਾਹਵਾਨ ਰਹਿੰਦੇ ਹਨ। ਤੇ ਇਕ ਏਸੇ ਦੇਸ਼ ਵਿਚ ਹੀ ਵਸਦੇ, ਉਹ ਹੁੰਦੇ ਹਨ, ਜੋ ਗੈਰ ਹਕੂਮਤ ਦੇ ਹੇਠ ਰੈਹਿਣਾ ਗੌਰਵ ਸਮਝਦੇ ਹਨ, ਤੇ ਆਪਣੇ ਸੁਖਾਂ ਦੀ ਖਾਤਰ ਗ੍ਰੀਬਾਂ ਦਾ ਗਲਾ ਘੁੱਟਣਾ ਉਨ੍ਹਾਂ ਨੂੰ ਪਸੰਦ ਔਂਦਾ ਹੈ। ਉਹ ਸੱਚੇ ਆਗੂ ਤੋਂ ਉਕਾ ਹੀ ਉਲਟ ਚਲਦੇ ਹਨ, ਤੇ ਮੌਕੇ ਦੀ ਹਕੂਮਤ ਐਸੇ ਆਦਮੀਆ ਤੋਂ ਸਮੇਂ ਅਨੁਸਾਰ ਫੈਦਾ ਉਠਾ ਲੈਂਦੀ ਹੈ, ਅਤੇ ਜੋ ਚਾਹੇ ਲਾਲਚ ਦੇ ਕੇ ਦੇਸ਼ ਵਾਸੀਆ ਵਿਰੁੱਧ ਕਰਾ ਲੌਂਦੀ ਹੈ। ਜਿਸ ਕੌਮ ਦਾ ਸੰਘਟਨ ਬੱਝਾ ਹੋਇਆ ਹੁੰਦਾ ਹੈ ਉਹ ਕਦੇ ਖਤਮ ਨਹੀਂ ਹੁੰਦੀ ਨਾ ਉਸ ਦੇ ਆਗੂ ਦੀ ਹੋਂਦ ਮਿਟਦੀ ਹੈ। ਵਕਤ ਔਣ ਤੇ ਕੁਚਲੀ ਹਈ ਵੀ ਜੀ ਉਠਦੀ ਹੈ। ਇਸ ਦਾ ਉਦਾਹਰਣ ਸਾਡੇ ਸਾਹਮਣੇ ਈਸਟ ਅਫਰੀਕਾ ਦੇ ਸ਼ੈਹਰ ਕੰਪਾਲਾ (ਯੁਗੰਡਾ) ਦੇ ਬਾਦਸ਼ਾਹ (ਕਬਾਕੇ) ਦਾ ਹੈ— ਭਾਵ ਜਦ ਤਕ ਉਸ ਦੀ ਕੌਮ ਕਿਸੇ ਜੁਲਮ ਦੇ ਹੇਠ ਦੱਬੀ ਰਹੀ, ਉਸ ਨੇ ਅਨੇਕਾਂ ਦੁੱਖ ਸੈਹਨ ਕੀਤੇ, ਫਿਰ ਵਕਤ ਔਣ ਤੇ ਉਥੋਂ ਦਾ ਕਬਾਕਾਂ ਮਰਿਆ ਹੋਇਆ ਵੀ ਕਬਰ ਚੋਂ ਕਢ ਇੰਗਲੈਂਡ ਤੋਂ ਇਸ ਦੀ ਰਾਜਧਾਨੀ ਕੰਪਾਲਾ ਵਿਖੇ ਲਿਆਂਦਾ ਗਿਆ, ਅਤੇ ਅਨੇਕਾਂ ਵਿਯੱਕਤੀਆਂ ਨੇ ਉਸ ਨੂੰ ਸਰਧਾਂਜਲੀਆਂ ਭੇਟ ਕਰ ਫੁਲਾਂ ਦੇ ਹਾਰਾਂ ਨਾਲ ਸਸ਼ੰਭਤ ਕੀਤਾ, ਉਸ ਦੀ ਕੌਮ ਨੇ ਅਤਿਯੰਤ ਖੁਸ਼ੀਆਂ ਕੀਤੀਆਂ। ਮੁੜ ਕੇ ਮਰੀ ਹੋਈ ਕੌਮ ਜੀ ਉਠੀ। ਇਸ ਦੀਆਂ ਫੋਟੋਆਂ ਨੈਰੋਬੀ ਕੀਨੀਆਂ ਦੇ ਅਖਬਾਰਾਂ ਵਿਚ ਦੋ ਅਪ੍ਰੈਲ ੧੯੭੧ ਨੂੰ ਛਪੀਆਂ ਸਨ।

ਆਪਸ ਦੀ ਫੁੱਟ ਦੇ ਕਾਰਣ ਸਿੱਖ ਰਾਜ ਖਤਮ ਹੋ ਗਿਆ, ਅਣਖੀ ਸਿੰਘ ਸੂਰਮੇਂ ਅੰਗ੍ਰੇਜ਼ ਨਾਲ ਲੜਦੇ ਮਾਰੇ ਗਏ। ਪੰਜਾਬ ਤੇ ਅੰਗ੍ਰੇਜ਼ਾਂ ਦਾ ਕਬਜਾ ਹੋ ਗਿਆ, "ਜਿਸ ਦੀ ਲਾਠੀ ਉਸ ਦੀ ਭੈਂਸ" ਅੰਗ੍ਰੇਜ਼ ਨੇ ਕੁਛ ਜ਼ੋਰ ਨਾਲ ਕੁਛ ਸਿਯਾਸਤ ਦੇ ਬਲ, ਰਹਿੰਦੇ ਸਿੱਖ ਕਾਬੂ ਕਰ ਲਏ, ਕਈ ਭਾਂਤ ਦੇ ਲਾਲਚ ਦਿਤੇ, ਜਿਵੇਂ ਪਤੰਗ ਅਕਾਸ਼ ਵਿਚ ਤੇ ਉਸ ਦੀ ਡੋਰ ਹੇਠ ਝੜੋਣ ਵਾਲੇ ਦੇ ਹਥ ਹੁੰਦੀ ਹੈ ਜਦੋਂ ਮਰਜ਼ੀ ਉਸ ਨੂੰ ਉਤਾਰ ਲਵੇ ਤੇ ਜਦੋਂ ਦਿਲ ਕਰੇ ਚਾਹੜੇ, ਇਸ ਤਰ੍ਹਾਂ ਦੀ ਹਾਲਤ ਸਿੱਖਾਂ ਦੀ ਅੰਗ੍ਰੇਜ਼ ਰਾਜ ਦੇ ਵਿਚ ਹੋ ਗਈ। ਆਪਣਿਆਂ ਤੋਂ ਆਪਣੇ ਮਾਰਨੇ ਮਰਵੋਣੇ ਦਾ ਕੰਮ ਤੁਰ ਪਿਆ। ਅੰਗ੍ਰੇਜ਼ਾਂ ਦੀ ਪਾੜੋ ਤੇ ਰਾਜ ਕਰੋ ਦੀ ਨੀਤੀ ਦਾ ਕੁਹਾੜਾ ਪੰਜਾਬ ਵਾਸੀਆਂ ਨੂੰ ਜੜ੍ਹਾਂ ਤੋਂ ਕੱਟਣ ਲਈ ਦਿਨ ਪ੍ਰਤਿ ਦਿਨ ਤਿਖਾ ਹੁੰਦਾ ਗਿਆ। ਕਵੀ ਵ੍ਰਿੰਦ ਲਿਖਦਾ ਹੈ—

"ਅਰ ਕੇ ਸੰਗ ਕੁਟੰਬ ਲਖ ਜੀ ਉਪਜਤ ਹੈ ਤ੍ਰਾਸ ॥
ਬੇਸਾਂ ਲਗੇ ਕੁਠਾਰ ਮੈ ਤਬ ਬਨ ਗਇ ਬਨਾਸ ॥

ਭਾਵ—ਲੋਹੇ ਦੇ ਕੁਹਾੜੇ ਵਿਖੇ ਜਦ ਲਕੜੀ ਦਾ ਦਸਤਾ ਪੈਂਦਾ ਹੈ ਤਾਹੀਂ ਉਹ ਲਕੜੀ ਨੂੰ ਕਟ ਸਕਦਾ ਹੈ। "ਘਰ ਦਾ ਭੇਦੀ ਲੰਕਾ ਢਾਏ" ਅਨੁਸਾਰ ਅਸੀਂ ਆਪ ਹੀ ਗੁਨ੍ਹਾਗਾਰ ਹਾਂ, ਗੁਰਬਾਣੀ ਹੈ :—

"ਦੱਦਾ ਦੋਸ਼ ਨ ਦੇਊ ਕਿਸੈ ਦੋਸ਼ ਕਰੰਮਾਂ ਆਪਣਿਆਂ।
ਜੋ ਮੈ ਕੀਆ ਸੋਈ ਪਾਇਆ ਦੋਸ਼ ਨ ਦੀਜੈ ਅਵਰ ਜਨਾ।"

ਜਦੋਂ ਐਸੀ ਦਸ਼ਾ ਭਾਰਤ ਦੀ ਆਮ ਕਰ ਕੇ ਤੇ ਪੰਜਾਬ ਦੀ ਖਾਸ ਕਰ ਕੇ ਗੁਰੂ ਰਾਮ ਸਿੰਘ ਜੀ ਨੇ ਤੱਕੀ ਤੇ ਅਜ਼ਾਦੀ ਦੀ ਕੂਕ ਨਾਲ ਅਣਖੀ ਬੰਦਿਆਂ ਨੂੰ ਹਲੂਣਾਂ ਦਿਤਾ। ਗੁਰੂ ਰਾਮ ਸਿੰਘ ਜੀ ਦਾ ਤੇਜ ਪ੍ਰਤਾਪ ਤੇ ਜਥੇਬੰਦੀ ਦੀ ਕਮਾਲ ਦੇਖ ਅੰਗ੍ਰੇਜ਼ ਡਰ ਗਿਆ। ਇਸ ਨੇ ਗੁਰੂ ਰਾਮ ਸਿੰਘ ਜੀ ਦੇ ਵਿਰੁਧ ਗੁਲਾਮ ਹੋਇ ਸਿਖਾਂ ਨੂੰ ਅਗੇ ਲਿਆ ਖੜਾ ਕੀਤਾ। ਪੰਥ ਦੇ ਠੇਕੇਦਾਰ ਸਿਖਾਂ ਨੇ ਆਪਣੇ ਇਤਿਹਾਸ ਅਤੇ ਧਰਮ ਪੁਸਤਕਾਂ ਵਿਚ ਮੰਨ ਮਨੀਆਂ ਗੱਲਾਂ (ਜੋ ਅੰਗ੍ਰੇਜ਼ ਹਕੂਮਤ ਨੂੰ ਖੁਸ਼ ਕਰਨ ਲਈ ਸਨ) ਲਿਖੀਆਂ ਲਖਵਾਈਆਂ। "ਜੁੱਗ ਜੁੱਗ ਰਾਜ ਸਵਾਯਾ ਟੋਪੀ ਵਾਲੇ ਦਾ" ਅਤੇ ਅੰਗ੍ਰੇਜ਼ ਨੂੰ ਖੁਸ਼ ਕਰਨ ਬਦਲੇ ਗੁਰੂ ਤੇਗ ਬਹਾਦਰ ਜੀ ਨੂੰ ਦੋਸ਼ੀ ਠੈਹਰਾਯਾ, ਐਸੀ ਮਹਾਨ ਪਵਿੱਤ੍ਰ ਆਤਮਾ, (ਜਿਸ ਨੇ ਭਾਰਤ ਅਜਾਦ ਅਤੇ ਹਿੰਦ ਦਾ ਧਰਮ ਬਚੋਣ ਹਿੱਤ ਆਪਣੇ ਆਪ ਨੂੰ ਬਲੀ ਦੇ ਦਿਤਾ) ਇਸ ਦੀ ਜ਼ੁਬਾਨੀ (ਜਿਮੇ ਗੁਰੂ ਤੇਗ ਬਹਾਦਰ ਨੇ ਹੀ ਕਿਹਾ ਹੁੰਦਾ ਹੈ) ਕਿ ਮੇਰਾ ਸਿਖ ਟੋਪੀ ਵਾਲਾ ਆਵੇਗਾ ਤੇ ਉਹ ਔਰੰਗਜ਼ੇਬ ਦਾ ਬਦਲਾ ਲਏਗਾ ਔਰ ਪੰਜਾਬ ਹਿੰਦੋਸਤਾਨ ਤੇ ਰਾਜ ਕਰੇਗਾ ਆਦਿ। (ਹੋਰ ਬਹੁਤਾ ਜਾਨਣ ਲਈ— ਪੜ੍ਹੋ ਜੀਵਨ ਕਥਾ ਗੁਰੂ ਗੋਬਿੰਦ ਸਿੰਘ ਰਚਤ ਪ੍ਰੋ: ਕਰਤਾਰ ਸਿੰਘ ਮਨ ਘੜਤ ਕਹਾਣੀਆਂ ਦੇ ਸਿਰ ਲੇਖ) ਇਹ ਮਨ ਘੜਤ ਕਹਾਣੀਆਂ ਅੰਗ੍ਰੇਜ਼ ਹਕੂਮਤ ਨੇ ਸਿਖਾਂ ਪਾਸੋਂ ਲਖਵਾਈਆਂ, ਤੇ ਨਾਮਧਾਰੀ ਦੇਸ਼ ਭਗਤਾਂ ਵਰੁੱਧ ਸਿੰਘ ਸਭਾਵਾਂ, ਖਾਲਸਾ ਦੀਵਾਨ, ਚੀਫ ਖਾਲਸਾ ਦੀਵਾਨ ਆਦਿ ਕਈ ਪਾਰਟੀਆਂ ਬਣਾਣੀਆਂ। ਜੁਗ ਪਲਟਾਊ ਸਤਿਗੁਰ ਦੇ ਪੰਨਾ੭ ਦੇ ਫੁੱਟ ਨੋਟ ਵਿਖੇ ਲਿਖਿਆ ਹੈ ਕਿ "ਸਿੰਘ ਸਭਾ ਲਹੌਰ ਦਾ ਜਨਮ ਅਸੂ ਸੁਦੀ ੧੦ ਸੰਮਤ ੧੯੨੯ ਨੂੰ ਸ੍ਰੀ ਅੰਮ੍ਰਿਤ ਸਰ ਵਿਖੇ ਸੰਧਾ ਵਾਲੀਏ ਸ੍ਰ: ਠਾਕੁਰ ਸਿੰਘ ਈ. ਏ. ਸੀ, ਦੀ ਪ੍ਰਧਾਨਗੀ ਹੇਠ ਹੋਇਆ।" (ਮਹਾਨ ਕੋਸ਼ ਪੰਨਾ ੫੭੯)

"ਇਸ ਦੀ ਨਿਯਮਾਵਲੀ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਏਹੁ ਲੈਹਰ ਸਿੱਖਾਂ ਵਿਚ ਅੰਗ੍ਰੇਜ਼ ਵਫਾਦਾਰੀ ਦਾ ਪ੍ਰਚਾਰ ਕਰਨ ਅਤੇ ਨਾਮਧਾਰੀਆਂ ਦਾ ਵਰੋਧ ਕਰਨ ਦੇ ਉਦੇਸ਼ ਨਾਲ ਜਾਰੀ ਕੀਤੀ ਗਈ ਸੀ। ਇਸ ਦੇ ਨਿਯਮ ਨੰ: ੬ ਵਿਚ ਤਖਤਾਂ ਤੋਂ ਖਾਰਜ ਅਤੇ ਸਰਕਾਰ ਦੇ ਨਜਦੀਕ ਮੁਫਸਿਦ (ਭਾਵ ਬਾਗੀ) ਗਿਣੇ ਗਏ ਸਿੱਖਾਂ ਲਈ ਮੈਂਬਰ ਹੋਣ ਦੀ ਮਨਾਹੀ ਕੀਤੀ ਗਈ ਸੀ। ਇਹੁ ਨਿਯਮ ਨਾਮਧਾਰੀਆਂ ਵਾਸਤੇ ਹੀ ਸੀ। ਨਿਯਮ ਨੰ: ੧ ਵਿਚ ਲਿਖਿਆ ਹੈ ਕਿ—ਵਡੇ ਮਰਤਬੇ ਵਾਲੇ ਅੰਗ੍ਰੇਜ਼ ਬਹਾਦਰ ਵਿੱਦਯਾ ਸ਼ਾਖ ਦੇ ਮੈਂਬਰ ਬਣ ਸਕਦੇ ਹਨ।

ਨਿਯਮ ਨੰ: ੯ ਵਿਚ ਅੰਕਤ ਹੈ ਕਿ ਸ੍ਰੀ ਗੁਰੂ ਸਿੰਘ ਸਭਾ ਵਿਚ ਕੋਈ ਬਾਤ ਸਰਕਾਰ ਦੇ ਤਲਕ (ਵਰੁਧ) ਨਹੀਂ ਕੀਤੀ ਜਾਵੇਗੀ। ਅਤੇ ਨਿਯਮ ਨੰ: ੧੦ ਵਿਚ ਫਰਮਾ ਬਰਦਾਰੀ ਸਰਕਾਰੀ ਦਾ ਪ੍ਰਣ ਕੀਤਾ ਗਿਆ ਹੈ (ਦੇਖੋ ਟ੍ਰੈਕਟ ਸਿੰਘ ਸਭਾ ਲੈਹਰ ਰਚਤ ਡਾਕਟਰ ਜਗਜੀਤ ਸਿੰਘ ਪੱਨਾ ੧੬-੧੭ ਸੰਮਤ ੧੯੪੨—ਸੰਨ ੧੮੮੬, ਤਕ ਦੇਸ਼ ਵਿਚ ਸਿੰਘ ਸਭਾਵਾਂ ਦਾ ਜਾਲ ਵੱਲਾ ਦਿਤਾ ਗਿਆ ਅਤੇ ੩੦-੩੧ ਚੇਤਰ ਸੰਮਤ ੧੯੪੨ (ਸੰਨ ੧੮੮੬) ਨੂੰ ਬਹੁਤ ਸਾਰੀਆਂ ਸਿੰਘ ਸਭਾਵਾਂ ਦੇ ਮੈਂਬਰਾਂ ਨੇ ਲਹੌਰ ਵਿਖੇ ਇਕਤ੍ਰ ਹੋ ਕੇ—ਖਾਲਸਾ ਦੀਵਾਨ ਦੀ ਨੀਂਵ ਰੱਖੀ, ਜਿਸ ਦੇ ਸਰਪ੍ਰਸਤ —ਲੱਜਆ ਨਾਲ ਪ੍ਰਗਟ ਕਰਨਾ ਪੈਂਦਾ ਹੈ ਕਿ ਲੈਫਟੀਨੈਂਟ ਗਵਰਨਰ ਪੰਜਾਬ ਅਤੇ ਅੰਗ੍ਰੇਜ਼ ਕੰਮਾਂਡਰ ਇਨਚੀਫ ਹਿੰਦ ਬਣਾਏ ਗਏ। ਇਸ ਦੀਵਾਨ ਦੀ ਨਿਯਮਾਵਲੀ ਵਿਚ ਅੰਗ੍ਰੇਜ਼ ਦੀ ਵਫਾਦਾਰੀ ਦੇ ਹਲਫ ਨੂੰ ਹੋਰ ਪਕਿਆਂ ਕੀਤਾ ਗਿਆ। ਜੈਸਾ ਕਿ ਨਿਯਮ ਨੰ: ੨ ਦੇ ਜਿਮਨੀ ਅੰਕ (ਚ) ਵਿਚ ਖਾਲਸਾ ਦੀਵਾਨ ਦਾ ਉਦੇਸ਼ ਦਸਦਿਆਂ ਹੋਇਆਂ ਕਿਹਾ ਗਿਆ ਹੈ ਕਿ—ਸਰਕਾਰ ਅੰਗ੍ਰੇਜ਼ੀ ਅਗੇ ਖਾਲਸਾ ਪੰਥ ਦੇ ਹਕੂਕ ਪ੍ਰਗਟ ਕਰਨੇ ਅਤੇ ਸਿੰਘਾਂ ਨੂੰ ਸਰਕਾਰ ਅੰਗ੍ਰੇਜ਼ੀ ਦੇ ਰਾਜ ਦੀਆਂ ਅਨਗਿਣਤ ਬਰਕਤਾਂ ਦਸਨੀਆਂ! ਅਗੇ ਅੰਕ (ਛ) ਵਿਚ ਲਿਖਿਆ ਹੈ ਕਿ ਔਣ ਵਾਲੀਆਂ ਨਸਲਾਂ ਵਿਚ ਪੰਥ ਉਨਤੀ ਦੇ ਖਿਆਲ ਪਉਣੇ ਅਤੇ ਜਮਾਤੀ ਤਾਕਤ ਪੈਦਾ ਕਰਨੀ ਜਿਸ ਨਾਲ ਮਿਲ ਕਰ ਕੇ ਉਦਮ ਦਾ ਢੰਗ ਬ੍ਰਿਧੀ ਪਾਉਂਦਾ ਹੈ ਅਤੇ ਸਰਕਾਰ ਅੰਗ੍ਰੇਜ਼ੀ ਦੀ ਨਿਮਕ ਹਲਾਲੀ ਫਰਮਾਬਰਦਾਰੀ ਅਤੇ ਸ਼ੁਕਰ ਗੁਜ਼ਾਰੀ ਨੂੰ ਚੰਗੀ ਤਰ੍ਹਾਂ ਪੱਕਾ ਕਰਦਾ ਹੈ (ਟ੍ਰੈਕਟ ਸਿਘ ਸਭਾ ਲੈਹਰ ਪੰਨਾ ੨੯) ਏ ਹੈ ਸਿੰਘ ਸਭਾ ਅਤੇ ਖਾਲਸਾ ਦੀਵਾਨ ਲਹੌਰ ਦਾ ਅਰੰਭਕ ਇਤਹਾਸ। ਏਸੇ ਦੀਵਾਨ ਦੀ ਗਦੀ ੨੧ ਸਤੰਬਰ ੧੯੦੨ ਨੂੰ ਚੀਫ ਖਾਲਸਾ ਦੀਵਾਨ ਲਹੌਰ ਨੇ ਸਾਂਭੀ। ਜਿਸ ਦਾ ਅਰਥ ਏ ਹੈ ਕਿ—ਸੰਨ ੧੮੭੩ ਤੋਂ ਲੈ ਕੇ ੧੯੦੨ ਤਕ ਖਾਲਸਾ ਦੀਵਾਨ ਲਹੌਰ "ਪੰਥ" ਹੋਣ ਦਾ ਦਾਵੇਹਦਾਰ ਰਿਹਾ ਅਤੇ ਉਸ ਤੋਂ ਪਿਛੋਂ ਇਹੁ ਡਿਗਰੀ ਚੀਫ ਖਾਲਸਾ ਦੀਵਾਨ ਨੇ ਗ੍ਰੈਹਣ ਕੀਤੀ। ਬਹੁਤੇ ਭੋਲੇ ਸਿਖ ਜੋ ਇਤਹਾਸ ਦੀ ਵਾਕਫੀ ਨਹੀਂ ਰਖਦੇ ਉਨ੍ਹਾਂ ਨੂੰ ਅਸਲ ਨਕਲ ਦਾ ਪਤਾ ਨਹੀਂ ਲਗ ਸਕਿਆ। ਉਹ ਅਜੇ ਵੀ ਨਾਮਧਾਰੀ (ਕੂਕਿਆਂ) ਵਰੁੱਧ ਜ਼ੈਹਰ ਉਗਲਨੋ ਨਹੀਂ ਟਲਦੇ। ਕਈ ਮਨ ਚਲੇ ਸਿੰਘ ਅਜੇ ਵੀ ਕਹਿੰਦੇ ਸੁਣੀਦੇ ਹਨ ਕਿ "ਨਾਮਧਾਰੀ ਸਿਖ ਹੀ ਨਹੀਂ ਹਨ, ਇਹੁ ਇਨ੍ਹਾਂ ਦਾ ਦੋਸ਼ ਨਹੀਂ, ਕਿਉਂ ਨਾਮਧਾਰੀ ਪੰਥ ਦੇ ਵਰੁਧ ਪ੍ਰਚਾਰ ਹੀ ਐਹੋ ਜਿਹਾ ਹੁੰਦਾ ਰਿਹਾ ਹੈ।"

ਜੁਗ ਪਲਟਾਊ ਸਤਿਗੁਰੂ ਦੇ ਪੰਨਾ ੧੦੮ ਤੇ ਲਿਖਆ ਹੈ ਕਿ "ਏਸੇ ਤਰ੍ਹਾਂ ਉਦੋਂ ਵੀ ਸਰਦਾਰਾਂ, ਜਗੀਰਦਾਰਾਂ, ਮਹੰਤਾਂ ਤੇ ਪੁਜਾਰੀਆਂ ਦੀਆਂ ਅਜੇਹੀਆਂ ਸ੍ਰੇਣੀਆਂ ਸਨ ਜੋ ਕੂਕਿਆਂ ਦੇ ਵਰੁੱਧ ਫਤਵੇ ਦੇ ਕੇ ਸਰਕਾਰ ਨੂੰ ਖੁਸ਼ ਕਰਨ ਦੀ ਚੇਸਟਾ ਕਰਦੀਆਂ ਸਨ। ਸੋ ਸੰਪ੍ਰਦਾਇਕ ਮਤ ਭੇਦ ਦਾ ਬਹਾਨਾ ਬਣਾ ਕੇ ਅਕਾਲ ਤਖਤ ਦੇ ਪੁਜਾਰੀਆਂ ਵਲੋਂ ਕੂਕਆਂ ਦੇ ਵਰੁੱਧ ਫਤਵਾ ਸਾਦਰ ਕੀਤਾ ਗਿਆ ਕਿ ਉਹ ਸਿਖ ਤਖਤਾਂ ਤੋਂ ਖਾਰਜ ਹਨ। ਇਸ ਫਤਵੇ ਨੇ ਬ੍ਰਤਾਨਵੀ ਸਰਕਾਰ ਦਾ ਮਨਸਾ ਬਹੁਤ ਹੱਦ ਤਕ ਪੂਰਾ ਕਰ ਦਿਤਾ। ਕਿਉਂਕਿ ਜਿਨ੍ਹਾਂ ਸਿਖਾਂ ਨੂੰ ਵਦੇਸ਼ੀ ਰਾਜ ਦੀ ਗੁਲਾਮੀ ਤੋਂ ਅਜ਼ਾਦ ਕਰਨ ਲਈ, ਕੂਕਿਆਂ ਨੇ ਅੰਗ੍ਰੇਜ਼ ਨਾਲ ਬੜੀ ਭਾਰੀ ਟਕਰ ਲਾ ਕੇ ਕੁਰਬਾਨ ਹੋਣਾ ਪ੍ਰਵਾਨ ਕੀਤਾ ਸੀ ਉਨ੍ਹਾਂ ਨੂੰ ਹੀ ਕੂਕਆਂ ਤੋਂ ਗੁਮਰਾਹ ਕਰਨ ਦੀ ਕੋਸ਼ਸ਼ ਕੀਤੀ ਗਈ। ੧੯੧੪ ਦੇ ਦੇਸ਼ ਭਗਤਾਂ ਨੂੰ ਏਥੋਂ ਦੇ ਪੁਜਾਰੀਆਂ ਵਲੋਂ ਫਤਵਾ

ਦਿਵਾਇਆ ਗਿਆ ਕਿ ਉਹ ਸਿੱਖ ਨਹੀਂ ਹਨ। (ਅ) ੧੯੧੯ ਨੂੰ ਜੱਲ੍ਹਿਆਂ ਵਾਲੇ ਬਾਗ਼ ਵਿਖੇ ਹਜ਼ਾਰਾਂ ਬੇਦੋਸ਼ੇ ਨਰ ਨਾਰੀਆਂ ਤੇ ਬਚਿਆਂ ਨੂੰ ਮਸ਼ੀਨ ਗਨ ਚਲਾ ਕੇ ਧਾਣਾ ਵਾਂਗ ਭੁੰਨ ਸੁੱਟਣ ਵਾਲੇ ਜ਼ਾਲਮ ਡਾਇਰ ਨੂੰ ਸ੍ਰੀ ਦਰਬਾਰ ਸਾਹਿਬ ਦੇ ਪੁਜਾਰੀਆਂ ਵਲੋਂ ਸਿਰੋ ਪਾ ਦਿਵਾਇਆ ਗਿਆ, ਅਤੇ ਨਾਲ ਹੀ ਇਕ ਕੜਾ ਭੇਟ ਕੀਤਾ ਗਿਆ। ਜਿਸ ਦਾ ਉਸ ਦੇ ਮਿਤ੍ਰਾਂ ਵਲੋਂ ਪਾਰਲੀਮਿੰਟ ਵਿਚ ਜ਼ਿਕਰ ਕਰ ਕੇ ਡਾਇਰ ਦੇ ਜ਼ੁਲਮ ਨੂੰ ਨਿਯਾਇਯੁਕਤ (ਜਸਟੀਫਾਈਡ) ਕਰਾਰ ਦਿਤਾ ਗਿਆ"। "ਏਹ ਸੀ ਉਸ ਵਕਤ ਦੇ ਖ਼ੁਦ ਗਰਜ਼ ਆਗੂਆਂ ਦਾ ਵਤੀਰਾ। ਐਹੋ ਜਿਹੇ ਸਜਨਾ ਨੇ ਨਾ ਕਦੇ ਗੁਰਬਾਣੀ ਦੀ ਪਰਖ ਕੀਤੀ ਤੇ ਨਾ ਕਦੇ ਆਪਣੇ ਇਤਹਾਸ ਦਾ ਵਰਕਾ ਫੋਲ ਕੇ ਦੇਖਿਆ, ਭਾਵ ਕੀ ਇਨ੍ਹਾਂ ਨੂੰ ਆਪਣੇ ਆਪ ਦਾ ਵੀ ਪਤਾ ਨਹੀਂ ਸੀ ਕਿ ਅਸੀਂ ਆਦਮੀ ਜੂਨੀ ਵਿਚੋਂ ਹਾਂ ਕਿ ਕੁਝ ਹੋਰ, ਇਨਾਂ ਦੀ ਭਾਵਨਾ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਜੀ ਦੀ ਸਿਖਆ ਤੋਂ ਸਾਨੂੰ ਕੋਹਾਂ ਦੂਰ ਲੈ ਜਾਂਦੀ ਹੈ। ਸਿਆਣੇ ਆਦਮੀ ਕਿਸੇ ਭੋਲਸੇ ਵਿਚ ਆ ਕੇ ਭਾਵੇਂ ਕੁਝ ਕਰ ਬੈਠਣ, ਪਰ ਜਦ ਉਹਨਾਂ ਸਾਹਮਣੇ ਸਚਾਈ ਦਾ ਪ੍ਰਗਟਾਵਾ ਆ ਜਾਂਦਾ ਹੈ ਤਾਂ ਉਹ ਪਛੋਤਾਵਾ ਕਰ (ਸਚਾਈ) ਵਲ ਝੁਕ ਪੈਂਦੇ ਹਨ।

ਪੁਰਾਤਨ ਇਤਹਾਸ ਫੋਲ ਦੇਖੀਏ ਤਾਂ ਪਤਾ ਲਗਦਾ ਹੈ ਕਿ ਦੇਸ਼ ਦ੍ਰੋਹੀਆਂ ਨੇ ਲਾਲਚ ਬਸ ਹੋ ਆਪਣੇ ਦੇਸ਼ ਨੂੰ ਆਪ ਗੁਲਾਮ ਬਣਾਇਆ, ਕਿਉਂ ਉਹ ਇਸ ਗਲ ਤੋਂ ਅਨਜਾਣ ਰਹੇ ਕਿ—"ਪਰ ਅਧੀਨ ਸੁਪਨੇ ਸੁਖ ਨਾਹੀ" ਅਤੇ, "ਬਾਰ ਪਰਾਇ ਬੈਸਣਾ ਸਾਂਈ ਮੁਝੇ ਨ ਦੇਇ। (ਪਰ) ਜੇ ਤੂੰ ਏਵੇ ਰਖਸੀ ਜੀਉ ਸ੍ਰੀਰੋਂ ਲੇਇ" ਭਾਵ ਗੁਲਾਮੀ ਦੇ ਜੀਉਣ ਨਾਲੋਂ ਮਰਨ ਚੰਗਾ ਹੁੰਦਾ ਹੈ। ਹੋਰ ਸਿਆਣਾ ਕਵੀ ਲਿਖਦਾ ਹੈ—"ਗਿਰਸੇ ਗਿਰਕੇ ਮਰਜਾਨ ਭਲਾ ਪੜਆਤਸ਼ ਮੇ ਜਰਜਾਨ ਭਲਾ ; ਮਰਨ ਕਟ ਅੰਗ ਤੁਮਾਮ ਭਲਾ, ਪਰ ਜੀਵਨ ਨਾਹਿ ਗੁਲਾਮ ਭਲਾ।"

ਨੇਕੀ ਬਦੀ ਦੋ ਚੀਜ਼ਾਂ ਸੰਸਾਰ ਪ੍ਰਸਿੱਧ ਹਨ ਜੋ ਨੇਕੀ ਕਰਦੇ ਹਨ ਉਨ੍ਹਾਂ ਦਾ ਨਾਮ ਅੰਮ੍ਰ ਹੈ। ਭਾਵ ਉਹ ਹਮੇਸ਼ਾਂ ਜੀਉਂਦੇ ਹਨ, ਅਤੇ ਲੋਕ ਉਨ੍ਹਾਂ ਦੀਆਂ ਅਛਾਈਆਂ ਪੜ੍ਹਦੇ ਤੇ ਹੋਰਾਂ ਨੂੰ ਸੁਣੇਦੇ ਹਨ। ਇਸ ਤੋਂ ਸਾਨੂੰ ਪਵਿੱਤ੍ਰ ਉਪਦੇਸ਼ ਮਿਲਦਾ ਹੈ ਤੇ ਦੇਸ਼ ਕੌਮ ਦੀ ਸੇਵਾ ਕਰਨ ਦਾ ਉਤਸ਼ਾਹ। ਬੁਰਾਈਆਂ ਕਰਨ ਵਾਲੇ ਵੀ ਸਦਾ ਜੀਉਂਦੇ ਨਹੀਂ ਰਹੇ, ਪਰ ਜਦ ਲੋਕ ਇਨ੍ਹਾਂ ਕੁਧਰਮੀਆਂ ਦੇ ਨਾਮ ਇਤਹਾਸ ਚੋਂ ਦੇਖਦੇ ਹਨ ਤਾਂ ਧ੍ਰਿਗ ਧ੍ਰਿਗ ਕੇਹ ਉਠਦੇ ਹਨ, ਅਤੇ ਸਦਾ ਕਾਲਖ ਦਾ ਧੱਬਾ ਉਨ੍ਹਾਂ ਦੇ ਮੂੰਹ ਤੇ ਲਗਾ ਰੈਹਿਦਾ ਹੈ। ਇਨ੍ਹਾਂ ਦੋਹਾਂ ਵਾਕਿਆਂ ਵਿਚ ਬੜਾ ਵਡਾ ਗਿਆਨ ਹੈ, ਸਿਆਣਾ ਆਦਮੀ ਨੇਕੀ ਕਰੇਗਾ, ਤੇ ਜਿਸ ਦਾ ਇਰਾਦਾ ਬੁਰਾਈ ਵਲ ਹੁੰਦਾ ਹੈ, ਉਹ "ਜਿਉ ਥਣ ਚੰਬੜ ਚਿੱਚੜੀ ਲੋਹੂ ਪੀਵੈ ਦੁੱਧ ਨ ਖਾਵੇ" ਅਨੁਸਾਰ ਸਦਾ ਬੁਰਾਈਆਂ ਹੀ ਸੋਚਦਾ ਕਰਦਾ ਰਹੇਗਾ।

ਹਰੇਕ ਸੂਝ-ਬੂਝ ਵਾਲੀ ਸਰਕਾਰ ਆਪਣੇ ਪਾਸ ਉਹ ਨੀਤੀਵਾਨ—ਸਿਆਸੀ ਆਦਮੀ ਰਖਦੀ ਹੈ। ਜਿਨ੍ਹਾਂ ਦਾ ਕੰਮ ਹੀ ਕੇਵਲ ਦੁਨੀਆਂ ਭਰਦੀਆਂ ਰਾਜ ਚਲਾਊ ਸਰਕਾਰਾਂ ਨੂੰ ਘੋਖਣਾ—ਅਨੁੱਭਵ ਕਰਦੇ ਰਹਿਣਾ ਹੁੰਦਾ ਹੈ! ਉਨ੍ਹਾਂ ਪਾਸ ਬੀਤੇ ਸਮੇਂ ਦੇ ਇਤਹਾਸ ਹੁੰਦੇ ਹਨ ਉਨ੍ਹਾਂ ਦਾ ਅਧੇਨ ਕਰਨਾ ਉਨ੍ਹਾਂ ਦਾ ਮੁਖਿ ਕੰਮ ਹੁੰਦਾ ਹੈ, ਉਹ ਔਣ ਵਾਲੇ ਜ਼ਮਾਨੇ ਵਿਚ

ਅਗੇ ਵਧ ਕੇ ਖਲੋਣ ਦੇ ਢੰਗ ਸੋਚਦੇ ਰਹਿੰਦੇ ਹਨ। ਇਹੁ ਸਭ ਤੋਂ ਬੜੀ ਨੀਤੀ ਯੋਰਪ ਦੇ ਪਾਸ ਹੈ। ਜੋ ਸੌ ਸਾਲ ਨੂੰ ਹੋਣ ਵਾਲੀ ਗੱਲ ਹੈ ਉਸ ਨੂੰ ਅੱਜ ਸੋਚਦੇ ਹਨ। ਏ ਹੈ ਬੀ ਠੀਕ, ਕਵੀ ਵ੍ਰਿੰਦ ਲਿਖਦਾ ਹੈ, "ਜੋ ਪਹਿਲੇ ਕੀਜੇ ਜਤਨ, ਸੋ ਪੀਛੇ ਫਲ ਦਾਇ। ਆਗ ਲਗੇ ਖੋਦੇ ਕੂਆਂ ਕੈਸੇ ਆਗ ਬੁਝਾਇ।"

ਪਹਿਲਾਂ ਸੋਚੀ ਹੋਈ ਗਲ ਦੀ ਕਾਮਯਾਬੀ ਪਿਛੋਂ ਮਿਲਦੀ ਹੈ। ਏਹੁ ਹੀ ਏਹ ਸੋਚ ਤ੍ਰੀਕੇ ਵਰਤਦੇ ਹਨ ਕਿ ਗੈਰ ਮੁਲਕੀ ਲੋਕਾਂ ਨੂੰ ਪਿਛੇ ਸੁੱਟਕੇ ਕਿਵੇਂ ਅਸੀਂ ਪੈਰ ਪਸਾਰਨੇ ਹਨ, ਅਤੇ ਕਿਵੇਂ ਉਨ੍ਹਾਂ ਕੌਮਾਂ ਵਿਚ ਜੇਹਰੀ ਬੀ ਬੀਜ ਇਕ ਦੂਜੇ ਨਾਲ ਘਿਰਣਾ-ਨਫਰਤ ਪੈਦਾ ਕਰਨੀ ਹੈ। ਇਨ੍ਹਾਂ ਦੇ ਪੋਪ ਵੀ ਰਬ ਦੇ ਮਿਲੋਣ ਦੇ ਯਤਨਾਂ ਵਿਚ ਨਹੀਂ ਹੁੰਦੇ ਕੇਵਲ ਆਦਮੀਆਂ ਨੂੰ ਆਪਣੇ ਦੇਸ ਦੀ ਅਜ਼ਾਦੀ ਖੇਤ੍ਰ ਵਿਚੋਂ ਲਾਂਭੇ ਰਖਣ ਦੀ ਕੋਸ਼ਸ਼ ਵਿਚ ਹੁੰਦੇ ਹਨ। ਇਹੁ-ਪਾਦਰੀ ਅਨਜਾਣੇ ਬੰਦਿਆਂ ਨੂੰ 'ਰਬ" ਦੇ ਲਾਰਿਆਂ ਵਿਚ ਫਸਾਈ ਰਖਦੇ ਹਨ ਤਾਂਕਿ ਇਹਨਾ ਲੋਕਾਂ ਨੂੰ ਆਪਣੀ ਰਾਜ ਸੱਤਾ ਵਲ ਧਿਆਨ ਹੀ ਨਾ ਰਹੇ। ਇਹਨਾਂ ਨੇ ਜਿਨੇ ਧਾਰਮਕ ਮਿਸ਼ਨ ਨੀਯਤ ਕੀਤੇ ਹੋਇ ਹੁੰਦੇ ਹਨ ਉਨ੍ਹਾਂ ਸਾਰਿਆ ਦਾ ਸਵੰਧ ਰਾਜ ਚਲਾਊ ਗਵਰਨਮਿੰਟ ਨਾਲ ਹੁੰਦਾ ਹੈ। ਓਹ ਰਬ ਦਾ ਡਰਾਵਾ ਦੇਕੇ ਪਬਲਕ ਨੂੰ ਕਈਆਂ ਹਿੱਸਿਆਂ ਚਿ ਵੰਡ ਦੇਂਦੇ ਹਨ। ਰਬ ਨੂੰ ਮਿਲਣ ਦਾ ਤਾਂ ਕੇਵਲ 'ਇਕੋ ਹੀ ਰਸਤਾ ਹੈ, ਪਰ, ਏਹ ਉਸਦੀਆਂ ਅਨੇਕ ਸੜਕਾਂ ਬਣਾਂ ਕਈ ਤਰਾਂ ਦੇ ਭਿਆਨਕ ਪੁੱਲ ਬੰਧ ਦੇਂਦੇ ਹਨ, ਜਿਨ੍ਹਾਂ ਵਿਚ ਅਨਜਾਣ ਆਦਮੀ ਉਲਝ ਜਾਦਾ ਹੈ, ਤੇ ਜੱਦ ਡੁੱਬ੍ਹ (ਵੈਹਮ ਦੇ ਪਾਣੀ ਵਿਚ ਗੋਤੇ ਖਾਂਦਾ ਬੇ ਹੋਸ਼ ਹੁੰਦਾ ਹੈ, ਤਾ ਕਿਸੇ ਜਾਣ ਕੀਰ ਪਾਦਰੀ ਦੀ ਢੂੰਡ ਕਰਦਾ ਭੌਰੇ ਵਾਂਗ ਫੁੱਲ ਤੇ ਬੈਠਾ। (ਇਨ੍ਹਾਂ ਦੇ ਰੰਗ ਤਮਾਸ਼ੇ ਦੇਖਦਾ) ਵਿਚੇ ਹੀ ਘੁੱਟ ਹੋਕੇ ਮਰ ਜਾਂਦਾ ਹੈ, ਫਿਰ ਉਸ ਵਿਚਾਰੇ ਨੂੰ ਕਦੇ ਵੀ ਜਮਾਨੇ ਦੀ ਹਵਾ ਲਗਣ ਦਾ ਸਮਾਂ ਪ੍ਰਾਪਤ ਨਹੀਂ ਹੁੰਦਾ। ਅਤੇ ਜੇਹੜੇ ਮਹਾਂਪੁਰਖ ਇਨ੍ਹਾਂ ਪਖੰਡਾਂ-ਵੈਹਮਾਂ ਨੂੰ ਜਾਣਦੇ ਵਾਕਫ ਹੁੰਦੇ ਹਨ, ਉਹ ਕੋਸ਼ਸ਼ ਕਰਦੇ ਹਨ ਕਿ ਮੇਰਾ ਦੇਸ ਵਾਸੀ, ਮੇਰੀ ਭਾਰਤ ਮਾਂ ਦਾ ਜਾਇਆ, ਇਨ੍ਹਾਂ ਵਿਖਾਵੇ ਦੀਆਂ ਚਮਤਕਾਰੀਆਂ ਚੋਂ ਨਿਕਲ ਕੇ ਆਪਣਾ ਜੀਵਨ ਤਿਆਰ ਕਰੇ। ਉਪਦੇਸ਼ ਦੇਂਦੇ ਫਿਰਦੇ ਹਨ, ਕਿ ਗੁਲਾਮੀ ਦਾ ਜੀਵਨ ਜਾਨਵਰੋਂ ਸੇ ਭੀ ਬਦਤਰ ਹੈ, ਅਤੇ ਜਗਤ ਦੇ ਝੂਠੇ ਸਾਜੋ ਸਮਾਨ ਵਿਚੋਂ ਨਿਕਲਣ ਦਾ ਤੇ ਰਬ ਨੂੰ ਮਿਲਣ ਦਾ ਅਸਲੀ ਰਸਤਾ (ਜੋ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਸਾਨੂੰ ਦਸਿਆ) ਦਸਦੇ ਹਨ।

"ਰੱਬ"* ਅੰਗਰੇਜੀ ਵਿਚ "ਰਬ" ਦਾ ਅਰਥ ਹੈ ਕਿਸੇ ਸਿਆਹੀ ਦੇ ਲਗੇ ਹੋਇ ਕਾਲੇ ਧੱਬੇ ਨੂੰ ਘਸਾਕੇ ਮਟਾ ਦੇਣਾ। ਭਾਵ-Rubber ਰਬੜ. ਜਿਵੇਂ ਕੇਹ ਲਓ ਰੱਬ ਇੱਟ (Rub it) ਇਸ ਨੂੰ ਮਟੇ ਦਿਉ। ਸਚੇ ਮਹਾਂਪੁਰਖਾਂ ਦੇ ਪਾਸ ਗਿਆਨ ਦੀ ਰਬੜ ਹੁੰਦੀ ਹੈ ਉਹ ਸਵਕ ਦੇ ਹਿਰਦੇ ਵਿਚੋ ਗੁਲਾਮੀ ਦੇ ਪੱਕੇ ਸਿਆਹ ਧੱਬੇ ਨੂੰ ਮਟੇ ਦੇਂਦੇ ਹਨ, ਤੇ ਆਪਣੇ ਸੇਵਕਾਂ ਨੂੰ ਦਸਦੇ ਹਨ, ਕਿ ਗੁਲਾਮੀ ਦੀ ਹੱਥਕੜੀ ਪੈਰਾਂ ਦੀਆਂ ਬੇੜੀਆਂ ਇਸਨੂੰ ਸਟੀਲ ਦੇ ਦੰਦਿਆਂ ਵਾਲੀ ਤਿੱਖੀ (ਹਿੰਮਤ-ਦਲੇਰੀ ਦੀ) ਆਰੀ ਲੈ ਕਟ ਦਿਓ, ਫਿਰ ਤੁਸੀਂ

*ਅਰਬੀ ਵਿਚ 'ਰਬੁੱਲ' ਤੋਂ 'ਰੱਬ' ਦੀ ਉਪਜ ਹੈ; ਰਬੁੱਲ ਆਲਮੀਨ।

ਸਿੱਧੇ ਤੁਰ ਸਕੋਗੇ, ਤੇ ਖੁਲੇ ਹੱਥੀਂ ਆਪਣੇ ਵਤਨੀ ਬੰਦਿਆਂ ਨਾਲ ਪਿਆਰ ਕਰ ਸਕੋਗੇ, ਅਤੇ ਜੇਹੜੀ ਤੁਹਾਡੇ ਅੰਦਰ, ਪਰ ਅਧੀਨਤਾਂ ਦੀ ਛਾਈ ਪੈਂਦੀ ਹੋਈ ਹੈ ਅਤੇ ਸਤਿਗੁਰੂ ਸੂਰਜ ਦੀ ਰੋਸ਼ਨੀ ਨੂੰ ਦੇਖਣ ਵਾਲੀ ਅੱਖ ਬੰਦ ਹੋ ਚੁਕੀ ਹੈ ਉਹ ਅਜ਼ਾਦੀ ਦਾ ਨਾਦ ਵੱਜਣ ਨਾਲ ਹੀ ਪ੍ਰਕਾਸ਼ ਵਾਨ ਹੋ ਉਠੇਗੀ।

- ਏਹ ਸੀ ਓਹ ਬੰਦਾ ਜਿਸਨੂੰ ਰੱਬ, ਅਲਾਹ, ਗੁਰੂ, ਉਸਤਾਦ, ਰੈਹਿਬਰ, ਪੈਗੰਬਰ:— ਬਾਬਾ, ਕੁਛ ਬੀ ਕੋਹ ਲਉ, ਏਹ ਗੁਰੂ ਨਾਨਕ ਦੇ ਘਰ ਦਾ ਸਿਧਾ ਰਾਹ ਦਸਦਾ ਹੈ* ਇਹ ਤੁਹਾਡਾ ਆਪਣਾ ਹੈ ਕਿਤਓਂ ਬਾਹਰੋਂ ਲਭਣ ਦੀ ਲੋੜ ਨਹੀਂ। ਬੰਦਾ ਬੰਦੇ ਦਾ ਦਾਰੂ ਹੈ ਤੇ ਬੰਦਾ ਹੀ ਬੰਦੇ ਦਾ ਵੈਰੀ ਹੈ, ਅਤੇ ਇਨਸਾਨੀਯੱਤ ਵੰਡਣ ਵਾਲਾ ਦਾਤਾ ਗੁਰੂ ਹੈ, ਤੇ ਇਨਸਾਨੀਯੱਤ ਨੂੰ ਭੁਲਾ ਦੇਣ ਵਾਲਾ ਵੈਰੀ-ਦੁਸ਼ਮਣ ਹੈ। ਰੱਬ ਨੂੰ ਲੋਕ ਜੰਗਲਾਂ-ਬਣਾਂ ਵਿਚ ਲੱਭਦੇ ਫਿਰਦੇ ਹਨ, ਕਬੀਰ ਦੀ ਬਾਣੀ ਹੈ:—"ਮੁਲਾ ਮੁਨਾਰੇ ਕਿਆ ਚੜ੍ਹੇ ਸਾਈ ਨ ਬੋਹਰਾ ਹੋਇ। ਜਿਤ ਕਾਰਨ ਤੂੰ ਬਾਂਗ ਦੇਇ ਤੇ ਘਟ ਭੀਤਰ ਜੋਇ" ਭਾਵ ਜਿਸਨੂੰ ਤੂੰ ਉਚੀ ਕੂਕਦਾ ਹੈ ਉਹ ਤੇਰੇ ਅੰਦਰ ਹੀ ਹੈ, ਇਸ ਤਰ੍ਹਾਂ ਹੀ ਭਗਤ ਭੀਖਾ ਆਖਦਾ ਹੈ "ਭੀਖਾ ਭੂਖਾ ਕੋ ਨਹੀਂ ਸਭਕੀ ਗਠੜੀ ਲ਼ਾਲ, ਗਿਰਾ (ਗੱਠ) ਖੋਲ੍ਹ ਨਹੀਂ ਜਾਣਦੇ ਯਾਤਿ ਭਏ ਕੰਗਾਲ" ਭਾਵ ਸਭ ਕੁੱਛ ਮਨੁੱਖ ਦੇ ਕੋਲ ਹੀ ਹੈ, (ਪਰ) "ਸਤਿਗੁਰ ਹੱਥ ਕੁੰਜੀ ਹੋਰਤ ਦਰ ਖੁਲ੍ਹੇ ਨਾਹੀ ਗੁਰ ਪੂਰੇ ਭਾਗ ਮਲਾਵਣਿਆਂ : (ਮਾ: ਮ: ੩) ਅਤੇ ਭਗਤ ਪੀਪਾ ਜੀ ਵੀ ਕੋਹ ਰਹੇ ਹਨ—"ਜੋ ਬ੍ਰਹਿਮੰਡੇ ਸੋਈ ਪਿੰਡੇ ਜੋ ਖੋਜੇ ਸੋ ਪਾਵੈ। ਪੀਪਾਂ ਪ੍ਰਣਵੈ ਪਰਮ ਤੱਤ ਹੈ ਸਤਿਗੁਰ ਹੋਇ ਲਖਾਵੇ"॥ ਭਾਵ ਹੈ, ਬਿਨਾਂ ਗੁਰੂ ਤੋਂ ਸਚ ਦੀ ਪ੍ਰਾਪਤੀ ਨਹੀਂ ਜੇ ਸਚਾ ਰੈਹਬਰ ਮਿਲ ਜਾਵੇ ਜਿਸ ਅੰਦਰ ਸਚੇ ਗੁਣ ਹੋਣ। ਭਰਮ ਵੈਹਮਾਂ ਨੂੰ ਦੂਰ ਕਰਨ ਦੀ ਉਸ ਵਿਚ ਸ਼ਕਤੀ ਹੋਵੇ ਸੋ "ਗੁਰੂ" ਜੋ ਐਸੇ ਗੁਰੂ ਦਾ ਉਪਦੇਸ਼ ਮੰਨ ਲੈਂਦਾ ਹੈ ਉਸਦਾ ਲੋਕ ਅਤੇ ਪ੍ਰਲੋਕ ਸੰਵਰ ਜਾਂਦਾਂ ਹੈ, ਸੋ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਵਿਚ, ਰਹੈਬਰਾਂ ਪੈਗੰਬਰਾਂ ਵਾਲੇ ਸਾਰੇ ਗੁਣ ਮੌਜੂਦ ਸਨ। ਤਦੇ ਹੀ ਉਨ੍ਹਾਂ ਨੇ ਰਸਾਤਲ ਜਾਂਦੀ ਭਾਰਤ ਦੀ ਗੈਰਤ-ਅਣਖ ਨੂੰ ਆਜਾਦੀ ਦੀ ਕੂਕ ਮਾਰ ਕਿਹਾ, ਓ, ਗੁਲਾਮੀ ਦੀ ਨੀਂਦ ਦੀਆਂ ਗੋਲੀਆਂ ਖਾਕੇ ਘੂਕ ਸੌਣ ਵਾਲੇ ਭਾਰਤੀ ਉਠ, ਹੋਸ਼ਕਰ ! ਤੂੰ ਅਜੇ ਕੱਲ੍ਹ ਰਾਜ-ਭਾਗ ਕੋਹਨੂਰ ਹੀਰੇ ਜੈਸੇ ਕਰੋੜਾਂ ਭਾਰਤੀਆਂ ਬੰਦਿਆਂ ਦਾ, ਪ੍ਰਵਰਸਕਾਰ ਸੀ। ਅਨੇਕਾਂ ਤੇਰੇ ਦਰਬਾਰ ਵਿਚੋਂ ਭੁੱਖੇ-ਨੰਗੇ ਅੰਨ-ਧੰਨ ਦੀਆਂ ਬਖਸ਼ਸ਼ਾਂ ਲੈ ਨਿਰਧਨ-ਕੰਗਾਲ ਧਨੀ ਹੁੰਦੇ ਸਨ, ਤੇ ਤੂੰ ਅੱਜ ਦਰ ਦਰ ਦਾ ਭਿਖਾਰੀ-ਮੰਗਤਾ ਹੋ ਸੁਕੇ ਟੁਕੜੇ ਨੂੰ ਤਰਸ ਰਿਹਾ ਹੈਂ ! ਤੇਰੀ ਆਨ-ਸ਼ਾਨ ਮਿਟੀ ਵਿਚ ਮਿਲੀ

---

*ਵਿਦਵਾਨਾਂ ਦਾ ਮਤ ਹੈ ਕਿ ਜੋ ਵੀ ਸਿਧਾਂਤ ਗੁਰਬਾਣੀ ਨਾਲ ਮਿਲਦਾ ਹੈ, ਤੇ ਜੋ ਮਹਾਪੁਰਖ-ਗੁਰੂ ਬਾਣੀ ਅਨੁਸਾਰ ਆਪਣੇ ਕਾਰਜ ਕਰਦਾ ਤੇ ਸੇਵਕਾਂ ਨੂੰ ਇਸ ਅਨੁਸਾਰ ਹੀ ਉਪਦੇਸ ਦੇਂਦਾ ਹੈ, ਉਹ ਸੱਚਾ ਗੁਰੂ ਨਾਨਕ ਸੰਪ੍ਰਦਾਈ ਹੈ ਅਤੇ ਜੋ ਲੋਕ ਢੰਡੋਰਾ ਗੁਰਬਾਣੀ ਤੇ ਪ੍ਰਚਾਰ ਮਨ ਮਰਜ਼ੀ ਦਾ ਕਰਦੇ ਹਨ,—ਗੁਰੂ ਬਾਣੀ ਸਿਧਾਂਤ ਤੋਂ ਉਕਾ ਹੀ ਉਲਟ ਜਾਂਦੇ ਹਨ ਓਹਨਾਂ ਦਾ ਗੁਰੂ ਨਾਨਕ ਪ੍ਰਨਾਲੀ ਨਾਲ ਧੋਖੇ ਦਾ ਸਬਧ ਹੈ, ਸਿੱਖਾਂ ਨੂੰ ਖਾਸ ਕਰ ਐਸੇ ਧੋਖੇ ਬਾਜ਼ਾਂਤੋਂ ਬਚਣਾ ਚਾਹੀਦਾ ਹੈ।

ਜਾ ਰਹੀ ਹੈ, ਪਾਸਾ ਪਰਤ ਅੱਖ ਪਟਕੇ ਦੇਖ, ਤੇਰੇ ਦੇਸ਼ ਦੀ ਆਜ਼ਾਦੀ ਦਾ ਸੂਰਜ ਪੱਛਮ ਦੀ ਪਹਾੜੀ ਵਿਚ ਲੋਪ ਹੋ ਰਿਹਾ ਹੈ।

ਏਹੁ ਇਕ ਤਿਖੀ ਕੂਕ ਸੀ ਜੇਹੜੀ ਭੈਣੀ ਦੇ ਰੇਤਲੇ ਟਿੱਬਿਆਂ ਵਿਚੋਂ ਜੁਆਲਾਮੁਖੀ ਪਹਾੜ ਦੇ ਲਾਵੇ ਵਾਂਗੂ ਲਾਟ ਬਣਕੇ ਨਿਕਲੀ, ਅਤੇ ਜਿਨ੍ਹਾਂ ਜਿਨ੍ਹਾਂ ਦੇ ਕੰਨਾਂ ਵਿਚ ਇਸਦੀ ਅਵਾਜ ਪਈ ਨੇਤ੍ਰ ਜਾਗੇ ਕੰਨਾ ਦੇ ਪਰਦੇ ਖੁਲ੍ਹੇ, ਬਾਹਵਾਂ, ਲੱਤਾਂ, ਸਰੀਰ ਵਿਚ ਬਲ ਆ ਗਿਆ ਆ ਮੁਹਾਰੇ ਕੇਹ ਉਠੇ "ਬਲਹਾਰੀ ਗੁਰੂ ਆਪਣੇ ਦਿਉਹਾੜੀ ਸਦਵਾਰ ਜਿਨਮਾਣਸ ਤੇ ਦੇਵਤੇ ਕੀਏ ਕਰਤ ਨਾ ਲਾਗੀ ਵਾਰ' (ਅਤੇ) ਜੇ ਸਉ ਚੰਦਾ ਉਗਵੈਂ ਸੂਰਜ ਚੜੇ ਹਜ਼ਾਰ ਏਤੇ ਚਾਨਣ ਹੋਂਦਿਆਂ ਗੁਰੁ ਬਿਨੁ ਘੋਰ ਅੰਧਾਰ" ਹੈਂ ! ਤੇਰੇ ਜੈਸੇ ਲਉ ਬਾਲੀ ਬਿਨਾਂ ਦੇਸੁ ਸ਼ੁੰਞਾਂ ਸੀ। ਓ, ਆਜਾਦੀ ਦੀ ਕੂਕ ਮਾਰਨ ਵਾਲਿਆਂ, ਰੈਹਬਰਾਂ ! ਰਬ ਦੇ ਸੁਨੇਹੇ ਦੇਣ ਵਾਲਿਆਂ ਪੈਗੰਬਰਾ, ਗਫਲਤ ਦੀ ਨੀਂਦ ਦੇ ਅੰਧੇਰੇ ਵਿਚ ਜੋਤੀ ਪ੍ਰਕਾਸ਼ ਕਰਨ ਵਾਲਿਆਂ ਗੁਰੂਆਂ, ਅਤੇ ਸਾਨੂੰ ਤੜਫਦਿਆਂ ਨੂੰ ਸ਼ਾਂਤੀ-ਅਰਾਮ ਦੇਣ ਵਾਲਿਆਂ-ਰਾਮ ਦੇ ਪਿਆਰਿਆਂ, ਦੱਸ ਕੀ ਕਰੀਏ, ਜਿਥੇ ਜੀ ਚਾਹੇ ਲੈ ਚਲ, ਜਿਸ ਭੱਠੀ ਝੋਕਣਾ ਝੋਕਦੇ ਅਸੀਂ ਤੇਰੇ, ਤੇ ਤੂੰ ਸਾਡਾ, ਤੂੰ ਪੀਰ ਤੇ ਅਸੀਂ ਤੇਰੇ ਮੁਰੀਦ, ਤੂੰ ਗੁਰੂ, ਤੇ ਅਸੀਂ ਤੇਰੇ ਚੇਲੇ, ਸਦਾ ਤੇਰੇ ਨਾਲ ਰਹੀਐ ਨਾ ਕਦੇ ਹੋਈਐ ਇਕੇਲੇ।

ਜਦ ਏਹ ਬੇਹਬਲਤਾਂ ਦੀ ਠੰਡੀ ਹੂਕ ਗੁਰੂ ਪੀਰ ਨੇ ਸੁਣੀ ਤਾਂ ਕਹਣ ਲਗਾ ਆਓ ਮੇਰੇ ਪਾਸ, "ਕਰ ਇਸ਼ਨਾਨ ਸਿਮਰ ਪ੍ਰਭੁ ਆਪਨਾਂ, ਮਨ. ਤਨ, ਭਏ ਅਰੋਗਾ" ਸਿਰ ਪਾਣੀ ਪਾ ਗੁਰੂ ਦਾ ਬਚਨ ਮਨ-"ਮੋਇਆਂ ਜੀਊਂਦਿਆਂ ਤਾ ਗਤਿ ਹੋਵੈ ਜੇ ਸਿਰ ਪਾਈਐ ਪਾਣੀ : ਸਿਖਾਂ ਨੇ ਪਿਆਸੇ ਪਪੀਹੇ ਵਤ ਬੇਹਬਲ ਹੋਇਆ ਨੇ ਬਚਨ ਮੰਨਿਆਂ, ਗੁਰੂ ਕਿਹਾ ਕੰਨ ਕਰ, ਪੰਜ ਵਾਰ ਇਕ ਪਾਸੇ ਤੇ ਪੰਜ ਵਾਰ ਦੂਜੇ ਕੰਨ ਮੰਤ੍ਰ ਦਿਤਾ "ਵਾਹਿਗੁਰੂ" ਤਾ ਫਿਰ ਕਿਸੀ "ਮਨਹਿ ਪ੍ਰਗਾਸ ਭੈਯੋ ਭਰਮ ਨਾਸਯੋ ਮੰਤ੍ਰ-ਦੀਓ, ਗੁਰ ਕਾਨ" (ਕਾਨੜਾ ਮ: ੪) ਅਗਿਆਨ ਦੇ ਪੜਦੇ ਪਾਟ ਗਏ ਗਿਆਨ ਦਾ ਪ੍ਰਕਾਸ਼ ਹੋ ਗਿਆ ਸੋਝੀ ਆ ਗਈ ਤੇ ਗੁਲਾਮੀ ਦੀ ਛੱਟ ਵਗਾਹ ਮਾਰੀ ਤੇ ਘਰ ਘਰ ਹੋਕਾ ਦੇਣਾ ਅਰੰਭ ਕਰ ਦਿਤਾ ਮਖਣਸ਼ਾਹ ਲੁਬਾਣੇ ਦੀ ਤਰਾਂ, "ਗੁਰੂ ਲਾਧੋਰੇ" ਕੇਹ ਉਠੇ ਅਤੇ ਕਲਗੀਧਰ ਜੀ ਦਾ ਏਹ ਉਪਦੇਸ਼ ਯਾਦ ਆਗਿਆ 'ਯਥਾ—"ਧੰਨ ਜੀਉ ਤਿਹ ਕੋ ਜਗ ਮੈਂ ਮੁਖ ਤੇ ਹਰਿ ਚਿੱਤ ਮੈਂ ਯੁੱਧ ਬਿਚਾਰੇ, ਦੇਹ ਅਨਿੱਤ ਨ ਨਿਤ ਰਹੇ ਜਸ ਨਾਵ ਚੜ੍ਹੇ ਭਵ ਸਾਗਰ ਤਾਰੇ। ਧੀਰਜ ਧਾਮ ਬਨਾਇ ਇਹੈ ਤਨ ਬੁਧਿ ਸੁ ਦੀਪਕ ਜਿਉ ਉਜੀਆਰੇ। ਗਿਆਨਹਿ ਕੀ ਬਢਨੀ ਮਨੋ ਹਾਥ ਲੈ ਕਾਤਰਤਾਂ ਕੁਤਵਾਰ ਬੁਹਾਰੇ॥ ਭਾਵ-ਧੰਨ ਹੈ ਉਹ ਮਨੁੱਖ ਜੋ ਮੁਖ ਦੁਆਰਾ ਨਾਮ ਜਪਦਾ ਤੇ ਚਿੱਤ ਅੰਦਰ ਧਰਮ ਯੁਧ ਭਾਵਨਾ ਰਖਦਾ ਹੈ, ਅਤੇ ਦੇਹ ਨਾਸਵਾਨ ਸਮਝ ਪਰਉਪਕਾਰ ਕਰ ਨੇਕੀ ਕਰਦਾ ਸੰਸਾਰ ਸਾਗਰ ਵਿਚੋਂ ਤਰ ਜਾਂਦਾ ਹੈ-ਸੋਭਾ ਦਾ ਪਾਤ੍ਰ ਹੋ ਜਾਂਦਾ ਹੈ, ਅਤੇ ਇਸ ਤਨ-ਸਰੀਰ ਨੂੰ ਧੀਰਜ ਦਾ ਘਰ ਬਣੌਂਦਾ ਤੇ ਬੁਧਿ ਨੂੰ ਦੀਵੇ ਦੀ ਲਾਟ ਵਾਂਗ ਪ੍ਰਕਾਸ਼ ਕਰਦਾ ਹੈ, ਗਿਆਨ ਦੀ ਦਾੜ੍ਹੀ ਲੇ ਅੰਦ੍ਰੋ ਕਾਇਰਤਾ ਦਾ ਕੂੜਾ ਕਢ-ਬਾਹਰ ਸੱਟ ਦੇਂਦਾ ਹੈ। ਭਾਵ ਜਿਸ ਪ੍ਰਾਣੀ ਵਿਖੇ ਉਪ੍ਰ ਲਿਖੇ ਲਛਣ ਹੋਣ ਉਸ ਵਿਚ ਦੇਸ਼ ਤੋਂ ਕੁਰਬਾਨ ਹੋਣ ਦਾ ਸਾਹਸ ਆ ਜਾਂਦਾ ਹੈ।

# ਗੁਰੂ ਰਾਮ ਸਿੰਘ ਜੀ ਧਰਮੀ ਅਵਤਾਰ

"**ਧਰਮ**":—ਸੰ: ਕ੍ਰਿੱਤ "ਧ੍ਰਿ" ਧਾਤੂ ਤੋਂ ਨਿਕਲਿਆ ਹੈ ਜਿਸਦੇ ਅਰਥ ਹਨ ਆਸਰਾ,-ਸਹਾਰਾ ਦੇਣਾ। ਅਜ ਕਲ ਅਸੀਂ ਧਰਮ ਨੂੰ ਇਕ ਵੈਹਮ, ਪਖੰਡ, ਭ੍ਰੰਮ, ਅਤੇ ਫਜ਼ੂਲ ਵਸਤੂ ਸਮਝ ਨਫਰਤ ਕਰਦੇ ਹਾਂ, ਪਰ ਏਹ ਅੰਦਾਜਾ ਸਾਡਾ ਬਿਲਕੁਲ ਨਿਰਮੂਲ ਹੈ, ਕਿਉਂ ਧਰਮ ਇਕ ਵਿਧਾਨਕ ਅਸੂਲ ਹੈ ਜਿਸਦੇ ਸਹਾਰੇ ਮਨੁਖ ਦ੍ਰਿੜ ਵਿਸ਼ਵਾਸੀ-ਇਰਾਦੇ ਦਾ ਪਕਾ ਪਰ ਉਪਕਾਰੀ, ਦੇਸ਼-ਸੁਤੰਤ੍ਰਤਾਂ ਹਿਤ ਕੁਰਬਾਨ ਹੋਣ ਵਾਲਾ ਹੋ ਜਾਂਦਾ ਹੈ, ਪਰ ਇਸਦੀ ਉਪਜ ਪੂਰਨ ਬ੍ਰਹੱਮ ਗਿਆਨੀ ਮਹਾਂ ਪੁਰਖ ਤੋਂ ਹੁੰਦੀ ਹੈ, ਤੇ ਐਸੇ ਵਿਯੱਕਤੀ ਦਾ ਚੇਹਨ ਚੱਕਰ ਆਮ ਕਰਕੇ ਦੁਨਆਵੀ ਬੰਦਿਆਂ ਵਰਗਾ ਹੀ ਹੁੰਦਾ ਹੈ, ਪਰੰਤੂ ਉਸ ਵਿਚ ਕਈ ਗੁਣ ਸੰਸਾਰੀ ਲੋਕਾਂ ਨਾਲੋਂ ਵਿਲੱਖਣ ਹੁੰਦੇ ਹਨ ਜੈਸੇ-"ਭਗਤਾਂ ਤੇ ਸੰਸਾਰੀਆਂ ਜੋੜ ਕਦੇ ਨਾ ਆਇਆ।" ਉਸਦਾ ਉਪਦੇਸ਼ ਸਭਨਾਂ-ਬ੍ਰਾਹਮਣ, ਖੱਤ੍ਰੀ,ਸੂਦ੍ਰ, ਵੈਸ਼ ਲਈ ਸਾਂਝਾ-ਏਕਤਾ ਪੈਦਾ ਕਰਨ ਵਾਲਾ ਹੁੰਦਾ ਹੈ ਉਸਦੀ ਕਰਨੀ ਵਿਚ ਕੁਮਾਲਤਾ, ਉਸਦੇ ਬਚਨਾਂ (ਬਾਣੀ) ਵਿਚ ਸੋਤਿਆ, ਸੁਰ ਉਸਦਾ ਗੰਭੀਰ, ਅਤੇ ਅਵਾਜ਼ ਬੁਲੰਦ ਹੁੰਦੀ ਹੈ ਕਿਉਂ ਉਸਦੀ ਆਤਮਾਂ ਧਰਮ ਅਤੇ ਸਹੀ ਅਸੂਲ ਦੇ ਨਿਯਮਾਂ ਵਿਚ ਬੱਝੀ ਪਈ ਹੁੰਦੀ ਹੈਂ, ਧਰਮੀ ਮਹਾਪੁਰਖ ਦੀ ਉਲਰੀ ਹੋਈ ਬਾਂਹ ਦੇ ਹੇਠਾਂ (ਭਾਵ ਜਦ ਓਹ ਬਾਹ ਉਠਾ ਸਦਾ ਦੇਂਦਾ ਹੈ) ਅਨੇਕਾਂ ਸਿਖ ਸਜ ਜਾਂਦੇ ਹਨ ਤੇ ਆਖਦੇ ਹਨ ਏਹ ਸਾਡਾ ਧਰਮ-ਆਸਰਾ ਗੁਰੂ ਹੈ, ਇਸਤ੍ਰਾਂ ਉਹ ਸੰਸਾਰ ਪ੍ਰਸਿਧ ਧਰਮੀ ਗੁਰੂ ਕਹਿਲੌਂਦਾ ਹੈ।

ਜਦ ਵੀ ਕਦੇ ਕਿਸੇ ਦੇਸ਼ ਦੀ ਸਰਕਾਰ, ਅਥਵਾ ਸੁਸੈਟੀ ਸਭਾ ਦਾ ਮੁੱਢ ਬਝਦਾ ਹੈ ਤਾਂ ਸਭ ਤੋਂ ਪਹਿਲਾਂ ਉਹ ਆਪਣੇ ਨਿਯਮਕ ਅਸੂਲ ਤਿਆਰ ਕਰਦੀ ਹੈ ਜਿਸ ਨੂੰ ਨਿਯਮ-ਉਪਨਿਯਮ (Rule & Regulation) ਆਖਿਆ ਜਾਂਦਾ ਹੈ ਜਿਸ ਦੇ ਆਧਾਰ ਤੇ ਉਨ੍ਹਾਂ ਦੇ ਸਾਰੇ ਕਾਰੋਬਾਰ ਚਲਦੇ ਹਨ। ਇਨ੍ਹਾਂ ਨਿਯਮਾਂ ਦੇ ਆਧਾਰ ਤੇ ਹੀ ਸਰਕਾਰ ਆਪਣੇ ਦੇਸ਼ ਨੂੰ Control (ਕਾਬੂ) ਵਿਚ ਰਖਦੀ ਹੈ, ਤੇ ਜਿਸ ਸਰਕਾਰ ਅਥਵਾ ਸਭਾ ਸੁਸੈਟੀ ਦੇ ਕੋਈ ਨਿਯਮ ਨਹੀ ਹੁੰਦੇ, ਉਸਦਾ ਦੇਸ਼ ਕਦੇ ਵੀ ਕਾਬੂ ਵਿਚ ਨਹੀਂ ਰੇਹ ਸਕਦਾ। ਗੁਰਮਤਿ ਵਿਖੇ ਨਿਯਮ ਦਾ ਨਾਮ ਹੀ ਧਰਮ-ਅਸੂਲ ਹੈ ਜਿਸਦੇ ਸਹਾਰੇ ਧਰਤੀ ਖੜੀ ਹੈ। ਏਹ ਬੇ-ਦਾਗ ਵਸਤੂ ਹੈ ਇਸਦਾ ਨਾਮ ਗੁਰਬਾਣੀ ਵਿਚ ਧੌਲ ਉਜਲਾ ਧਰਮ ਕਿਹਾ ਹੈ, "ਧੌਲ ਧਰਮ ਦੈਜਾ ਕਾ ਪੂਤ" "ਸੰਤੋਖ ਥਾਪ ਰਖਆ ਜਿਨ ਸੂਤ" (ਜਪਜੀ) ਅਤੇ ਗੁਰੂਆਂ ਨੇ ਸਾਨੂੰ ਉਪਦੇਸ਼ ਵੀ ਏਹੁ ਦਿਤਾ ਹੈ ਕਿ "ਧਰਮ ਦ੍ਰਿੜਹੁ, (ਸੂ: ਮ: ੪)

ਧਰਮ ਅਮੁਲ ਵਸਤੂ ਹੈ ਜੋ ਪ੍ਰਾਣੀ ਨੂੰ ਲੋਕ ਅਤੇ ਪ੍ਰਲੋਕ ਵਿਚ ਸੁਖ ਪਹੁੰਚੌਂਦਾ ਹੈ ਇਸਨੂੰ ਧਾਰਨ ਮੰਨਣ ਨਾਲ ਜੀਵ ਦੀ ਕਲਿਯਾਨ, ਹੁੰਦੀ ਹੈ ਧਰਮ ਨੂੰ ਧਾਰਣ ਕੀਤੇ ਬਿਨਾਂ ਮਨੁੱਖ ਪ੍ਰਮਾਰਥ ਦਾ ਰਾਸਤਾ ਪ੍ਰਾਪਤ ਨਹੀਂ ਕਰ ਸਕਦਾ। ਇਸ ਲਈ ਗੁਰੂਆਂ ਨੇ ਬਾਣੀ

ਬਾਣੀ ਵਿਚ ਸਭ ਤੋਂ ਪਹਿਲਾਂ ਧਰਮ ਨੂੰ ਨਿਸਚੱਯ ਕਰਨਾ ਕਿਹਾ ਹੈ। ਕਿਉਂਕਿ ਪਹਿਲਾਂ ਧਰਮ ਫਿਰ ਇਸ ਦੇ ਸਹਾਰੇ ਨਾਮ ਸਿਮ੍ਰਨ, ਅਤੇ ਧਰਮ ਹੀ ਇਕ ਐਸੀ ਵਸਤੂ ਹੈ ਜੋ ਸਭ ਨੂੰ ਇਕ ਏਕਤਾ ਦੇ ਧਾਗੇ ਵਿਚ ਪਰੋ ਰਖਦੀ ਹੈ ਅਤੇ ਸਾਰੇ ਜਗਤ ਨੂੰ ਆਧਾਰ ਦੇ ਕੇ ਸੂਤ ਕਰ ਕੇ (Equilibrium State) ਵਿਚ ਰਖਦਾ ਹੈ। ਭਾਵੇਂ ਇਸ ਦੇ ਆਸਰੇ ਸਾਰਾ ਬ੍ਰਹਮੰਡ ਖੜਾ ਹੈ ਇਸ ਦੇ ਧਾਰਨ ਕਰਨ ਨਾਲ ਪ੍ਰਾਣੀ ਵਿਖੇ ਸਾਰੇ ਗੁਣ ਪ੍ਰਗਟ ਹੋ ਆਉਂਦੇ ਹਨ। ਇਸ ਲਈ ਮਹਾਂਪੁਰਖਾਂ ਗੁਰੂ ਅਵਤਾਰਾਂ ਨੇ ਸਭ ਤੋਂ ਪਹਿਲਾਂ ਧਰਮ ਨੂੰ ਧਾਰਣ ਕਰਨ ਲਈ ਜੋਰ ਦਿਤਾ ਹੈ। ਕਿਉਂਕਿ ਗੁਰੂਆਂ ਨੇ ਧਰਮ ਦੀ ਸਥਾਪਨਾ ਕਾਰਨ ਹੀ ਅਵਤਾਰ ਲਏ ਹਨ। ਅਕਾਲ ਪੁਰਖ ਨੇ ਦਸਮੇਸ ਜੀ ਨੂੰ ਕਿਹਾ "ਜਾਇ ਤਹਾਂ ਤੈ ਧਰਮ ਚਲਾਇ, ਕੁਬੁਧ ਕਰਨ ਤੇ ਲੋਕ ਹਟਾਇ"। ਸ੍ਰੀ ਕ੍ਰਿਸ਼ਨ ਜੀ ਨੇ ਗੀਤਾ ਵਿਚ ਕਿਹਾ ਹੈ ਕਿ ਜਦੋਂ ਜਦੋਂ ਧਰਮ ਦੀ ਹਾਨੀ ਹੁੰਦੀ ਹੈ ਮੈਂ ਉਸ ਦੀ ਮੁੜ ਸਥਾਪਨਾ ਕਰਨ ਯੁੱਗ ਯੁਗ ਵਿਖੇ ਅਵਤਾਰ ਧਾਰਨ ਕਰਦਾ ਹਾਂ। ਅਤੇ ਹੋਰ ਵੀ ਜਿੰਨੇ ਮਹਾਂਪੁਰਖ ਅਵਤਾਰ ਦੁਨੀਆਂ ਵਿਚ ਆਏ ਉਨ੍ਹਾਂ ਸਾਰਿਆਂ ਨੇ ਹੀ ਆਪਣੇ ਮਜਹਬ ਦੀ ਓਟ ਧਰਮ ਨੂੰ ਹੀ ਬਣਾਇਆ। ਅਸਲ ਵਿਚ ਧਰਮ ਨੂੰ ਧਾਰਣ ਕਰਨ ਵਾਲੇ ਮਹਾਂਪੁਰਖਾਂ ਦਾ ਨਾਮ ਹੀ ਧਰਮ ਹੈ। ਉਹ ਖੁਦ ਹੀ ਧਰਮ ਬਣ ਸੰਸਾਰ ਤੇ ਆਉਂਦੇ ਹਨ, ਅਤੇ ਉਨ੍ਹਾਂ ਦਾ "ਧਰਮ ਸੇਤੀ ਸਬੰਧ" ਹੁੰਦਾ ਹੈ ਅਤੇ ਉਨ੍ਹਾਂ ਦਾ ਆਦਿ ਅੰਤ ਸਾਰਾ ਧਰਮ ਨਾਲ ਲਪੇਟਿਆ-ਬਝਾ ਪਿਆ ਹੁੰਦਾ ਹੈ ਇਸ ਕਾਰਣ ਗੁਰੂ ਰਾਮ ਸਿੰਘ ਜੀ ਧਰਮੀ ਅਵਤਾਰ ਸਨ।

ਧਰਮ ਇਕ ਅਡੋਲ ਵਸਤੂ ਹੈ ਤਦੇ ਇਸ ਨੂੰ ਮਹਾਂਪੁਰਖ ਵਿਦਵਾਨਾਂ ਨੇ ਚਾਰ ਪੈਰਾਂ ਵਾਲਾ ਮੰਨਿਆਂ ਹੈ। ਵਿਸਨ ਪੁਰਾਣ ਵਿਚ ਧਰਮ ਦੇ ਚਾਰ ਪੈਰ ਇਸ ਪ੍ਰਕਾਰ ਹਨ—"ਸਤਿ "ਯਗ" (ਸੱਚੁ ਦਾਨ) "ਪੂਜਾ" (ਸੁਚ ਅਚਾਰ) "ਸਿਮ੍ਰਨ"। ਚਿੰਤਾ ਮਣੀ ਸੰਸਕ੍ਰਿਤ ਕੋਸ਼ ਵਿਚ, ਧਰਮ ਦਾ ਪਹਿਲਾ ਪੈਰ "ਸੱਤ ਹੈ" ਦੂਜਾ ਪੈਰ "ਸੋਚ" (ਸੁਚ ਸੁਫਾਈ) ਤੀਜਾ ਪੈਰ "ਦੈਯਾ" ਹੈ ਤੇ ਚੌਥਾ ਪੈਰ "ਦਾਨ" ਹੈ। ਭਾ: ਮਨੀ ਸਿੰਘ ਜੀ ਦੇ ਲਿਖਣ ਅਨੁਸਾਰ ਧਰਮ ਦੇ ਚਾਰ ਪੈਰ ਹਨ—"ਨਾਮ", "ਦਾਨ" "ਸਿਮ੍ਰਨ" ਤੇ "ਇਸ਼ਨਾਨ"। ਸਾਰਕਤਾਵਲੀ ਵਿਚ ਧਰਮ ਦੀਆਂ ਦਸ ਨਿਸ਼ਾਨੀਆਂ ਹਨ—"ਖਿਮਾਂ, ਅਹਿੰਸਾ, ਦੈਯਾ, ਮ੍ਰਿਦ, ਸਤਿ ਬਚਨ ਤੱਪ-ਦਾਨ, ਸੀਲ, ਸੋਚ, ਤ੍ਰਿਸ਼ਨਾ ਬਿਨਾਂ ਧਰਮ ਲਿੰਗ ਦਸ ਜਾਨ" ਆਦਿ-ਭਾਵ ਜਿਵੇਂ ਚਾਰ ਪੈਰਾਂ ਵਾਲੀ ਬਣੀ ਹੋਈ ਚੀਜ਼ ਧਰਤੀ ਤੇ ਰਖੀ ਹੋਈ ਡੋਲਦੀ ਨਹੀਂ ਤਿਵੇਂ ਧਰਮ ਕਿਸੇ ਡੱਕੇ ਡੋਲੇ ਖਾਂਦੀ ਦਾ ਆਸਰਾ ਬਣ ਨਾ ਆਪ ਹਿਲਦਾ ਤੇ ਨਾ ਉਸ ਨੂੰ ਹਿੱਲਣ ਦੇਂਦਾ ਹੈ। ਇਸ ਦੀ ਪਦਵੀ ਅਚੱਲ ਹੈ ਅਤੇ ਜਿਨ੍ਹਾਂ ਜਿਨ੍ਹਾਂ ਮਹਾਂ ਪੁਰਖਾਂ ਵਿਖੇ ਧਰਮ ਟਿਕਿਆ ਹੋਇਆ ਸੀ, ਭਾਵੇਂ ਉਨ੍ਹਾਂ ਭਾ: ਮਨੀ ਸਿੰਘ ਜੈਸੇ ਮਹਾਂ ਪੁਰਖ ਦੇ ਬੰਦ ੨ ਕਟੇ ਗਏ, ਭਾ: ਤਾਰੂ ਸਿੰਘ ਜੀ ਦੀ ਖੋਪਰੀ ਉਤਾਰ ਦਿਤੀ ਗਈ। ਭਾ: ਮਤੀ ਦਾਸ ਜੀ ਨੂੰ ਆਰੇ ਨਾਲ ਚੀਰ ਦਿਤਾ ਹੋਰ ਕਈ ਸਿਖਾਂ ਨੂੰ ਚਰਖੜੀਆਂ ਤੇ ਚਾੜ੍ਹਿਆ, ਪੁਠੀਆ ਖੱਲਾਂ ਉਤਾਰੀਆਂ, ਮਾਵਾਂ ਦੇ ਬੱਚਿਆਂ ਦੇ ਟੋਟੇ-ਟੁਕੜੇ ਕਰ ਕੇ ਝੋਲੀਆਂ ਵਿਚ ਪਾਏ, ਗੁਰੂ ਰਾਮ ਸਿੰਘ ਜੀ ਦੇ ਸਿਖਾਂ ਨੂੰ ਤੋਪਾਂ ਸੰਗ ਉਡਾ ਦਿਤਾ ਗੋਲੀਆਂ ਦੇ ਨਿਸ਼ਾਨੇ ਕੀਤੇ ਗਏ, ਭਾਵ ਇਨ੍ਹਾਂ ਧਰਮੀ ਬੰਦਿਆਂ ਸਿਦਕੀਆਂ ਨੂੰ ਅਨੇਕਾਂ ਅਸਹਿ ਤੇ ਅਕਹਿ ਨਾ ਕਹਿ ਸਕਣ ਵਾਲੇ ਕਸ਼ਟ-ਦੁਖ ਦਿਤੇ, ਪਰ ਮੂੰਹੋਂ ਸੀ ਤਕ

ਨਹੀਂ ਉਚਾਰਿਆ, ਅਖਾਂ ਚੋਂ ਹੰਝੂ ਨਹੀਂ ਕੇਰਿਆ। ਆਤਮਾ ਨੇ ਝੂਣ ਝੂਣੀ ਨਹੀਂ ਖਾਧੀ। ਆਪਣੇ ਇਸਟ (ਗੁਰੂ) ਨੂੰ ਸਾਹਮਣੇ ਰਖ ਹਿਰਦੇ ਵਿਚ ਭਾਣਾ ਮਿਠਾ ਕਰ ਕੇ ਮੰਨਿਆਂ ਤੇ ਗੁਰੂ ਵਾਕ ਨੂੰ ਯਾਦ ਕਰ ਕਿਹਾ "ਤੇਰਾ ਭਾਣਾ ਮੀਠਾ ਲਾਗੈ, ਹਰ ਨਾਮ ਪਦਾਰਥ ਨਾਨਕ ਮਾਂਗੈ" ਏਹੀ ਵਜ੍ਹਾ ਸੀ ਕਿ ਉਨ੍ਹਾਂ ਦੇ ਹਿਰਦੈ ਵਿਚ "ਧਰਮ" ਦੀ ਧਿਰ, ਸਹਾਰਾ ਵੱਝਾ ਪਿਆ ਸੀ, ਆਤਮਾਂ ਵਿਚ ਅਣਖ ਦੀ ਚਿਣਗ ਪ੍ਰਜੱਵਲਤ ਹੋ ਚੁਕੀ ਸੀ, ਇਸ (ਧਰਮ ਦੀ) ਬਖਸਸ਼ ਉਨ੍ਹਾਂ ਨੂੰ ਉਨ੍ਹਾਂ ਧਰਮੀ ਪੁਰਖਾਂ ਤੋਂ ਪ੍ਰਾਪਤ ਹੋਈ ਸੀ। ਜਿਨ੍ਹਾਂ ਗੁਰੂਆਂ ਦਾ ਨਾਮ ਹੀ ਧਰਮ ਸੀ, ਉਨ੍ਹਾਂ ਨੇ ਆਪਣੇ ਆਪ ਨੂੰ ਤੱਤੀਆਂ ਤਵੀਆਂ ਤੇ ਬੈਠਾਇਆ, ਤੱਤੀ ਰੇਤ ਸੀਸ ਤੇ ਪੁਵਾਈ ਉਬਲ ਰਹੀ ਪਾਣੀ ਦੀ ਦੇਗ ਚ ਬੈਠੇ, ਦੁਖ ਸੈਹਨ ਕੀਤੇ, ਅਤੇ ਧਰਮ ਨੂੰ ਪੁੱਠ ਚਾਹੜਣ ਲਈ ਆਪਣੇ ਸੀਸ ਦਾ "ਧਰਮ ਹੇਤ ਸਾਕਾ ਜਿਨ ਕੀਆ ਸੀਸ ਦੀਆ ਪਰ ਸਿਰਰ ਨ ਦੀਆ" ਬਲੀ ਦਾਨ ਕੀਤਾ, ਇਨ੍ਹਾਂ ਮਹਾਨ ਆਤਮਾਵਾਂ ਨਾਲ ਹਿੰਦ ਦੀ ਡਾਵਾਂ ਡੋਲ ਹੋਈ ਅਣਖ ਨੂੰ ਏਸੇ ਧਰਮ ਦੇ ਸਹਾਰੇ ਖੜੀ ਕੀਤਾ ਸੀ। ਅਤੇ "ਧਰਮ" (ਗਊ ਗ੍ਰੀਬ) ਦੀ ਰਖਿਆ ਹਿੱਤ ਹੀ ਗੁਰੂ ਰਾਮ ਸਿੰਘ ਜੀ ਨੂੰ ਦੇਸ਼ ਨਿਕਾਲੇ ਦੇ ਦੁਖ ਸੈਹਿਣ ਕਰਨੇ ਪਏ. ਭਾਂਵ ਪ੍ਰਦੇਸ ਗਮਨ ਕੀਤਾ।

**ਕੁਰਬਾਨੀ**—ਕੁਰਬਾਨ ਹੋਣਾ ਵੀ ਦੇਸ਼ ਸੇਵਾ ਦਾ ਸਭ ਤੋਂ ਵਡਾ ਗੁਣ ਹੈ। ਮਹਾਂ ਪੁਰਖ ਸਤਿ ਗੁਰੂ ਪ੍ਰਤਾਪ ਸਿੰਘ ਜੀ ਕਿਹਾ ਕਰਦੇ ਸਨ ਕਿ ਜੋ ਵੀ ਪ੍ਰਾਣੀ ਦੇਸ਼ ਦੇ ਹਿਤਾਂ ਲਈ ਆਪਣਾ ਸਭ ਕੁਝ ਵਾਰ ਦੇਂਦਾ ਹੈ, ਉਹ ਸਭ ਤੋਂ ਵਡਾ ਸ਼੍ਰੋਮਣੀ ਭਗਤ ਹੈ। ਉਸ ਦੀ ਕੁਰਬਾਨੀ ਜ਼ਮਾਨੇ ਵਿਚ ਨਵਾਂ ਰੰਗ ਲਾ ਦੇਂਦੀ ਹੈ ਤੇ ਜ਼ੁਲਮ ਦੀਆਂ ਜੜ੍ਹਾਂ ਪਟ ਰਸਾਤਲ ਚਿ ਧਕੇਲ ਦੇਂਦੀ ਹੈ। ਉਸ ਦੀ ਆਤਮਾ ਕਦੇ ਮਰਦੀ ਨਹੀਂ। ਉਹ ਦੇਸ਼ ਨੂੰ ਆਜ਼ਾਦ ਕਰਾਉਣ ਹਿਤ ਇਕ ਤੋਂ ਅਨੇਕ ਰੂਪ ਧਾਰਣ ਕਰ ਕੇ ਪ੍ਰਗਿਟ ਹੋ ਪੈਂਦੀ ਹੈ।

ਇਹੋ ਚੀਜ਼ ਪ੍ਰਤੱਖ ਦੇਖਣ ਵਿਚ ਆਈ ਹੈ ਕਿ ਜਿਨ੍ਹਾਂ ਜਿਨ੍ਹਾਂ ਦੇਸ਼ਾਂ ਦੇ ਬੰਦਿਆਂ ਨੇ ਗੈਰ ਹਕੂਮਤ ਨੂੰ ਆਪਣੇ ਦੇਸ਼ੋਂ ਕੱਢਣ ਲਈ ਕੁਰਬਾਨੀਆਂ ਕੀਤੀਆਂ, ਸ਼ਹੀਦ ਹੋਏ ਉਨ੍ਹਾਂ ਦਾ ਦੇਸ਼ ਆਜ਼ਾਦ ਹੋ ਕੇ ਹੀ ਰਿਹਾ, ਭਾਵੇਂ ਮੌਕੇ ਦੀ ਹਕੂਮਤ ਆਪਣਾ ਕਬਜ਼ਾ ਜਮਾਉਣ ਲਈ ਅਨੇਕ ਢੰਗ ਵਰਤਦੀ ਹੈ. ਅਤੇ ਕੌਮੀ, ਉਠੀਆਂ ਹੋਈਆਂ ਲੈਹਰਾਂ ਨੂੰ ਕੁਚਲ ਦੇਣ ਦਾ ਸਿਰਤੋੜ ਜਤਨ ਕਰਦੀ ਹੈ. ਜਿਸ ਵਿਚ ਨਿਰਦੋਸ਼ ਬੰਦੇ. (ਇਸਤ੍ਰੀ. ਮਰਦ. ਬੱਚੇ, ਬੁਢੇ) ਮਾਰੇ ਜਾਂਦੇ ਹਨ ਤੇ ਤਿਨ੍ਹਾਂ ਨਿਰਦੋਸ਼ ਸ਼ਹੀਦ ਆਤਮਾਵਾਂ ਦੀ ਰੂਹ ਜਦ ਆਕਾਸ਼ ਮੰਡਲ ਵਿਚ ਹਵਾ ਨਾਲ ਮਿਲਦੀ ਹੈ, ਤਾਂ ਸਾਰਾ ਵਾਯੂ ਮੰਡਲ ਕੁਦਰਤੀ ਕੋਪ ਨਾਲ ਤਿਲ-ਮਿਲਾ ਉਠਦਾ ਹੈ, ਤੇ ਉਹ ਸ਼ਹੀਦਾਂ ਦੀ ਆਤਮਾ ਦੇਸ਼ ਵਾਸੀਆਂ ਵਿਚ ਜਾਗਰਤ ਪੈਦਾ ਕਰਦੀ ਰਹਿੰਦੀ ਹੈ। ਔਰ ਹਕੂਮਤ ਦੇ ਜ਼ੁਲਮੀ ਬੰਦਿਆਂ ਵਿਖੇ ਪਰਸਪਰ ਵਿਰੋਧ ਉਪਜ ਪੈਂਦਾ ਹੈ। ਤੇ ਉਹ ਸਰਕਾਰ ਦੇਸ਼ ਛਡਣ ਲਈ ਮਜ਼ਬੂਰ ਹੋ ਜਾਂਦੀ ਹੈ, ਫਿਰ ਜਦ ਸੁਤੰਤਰਤਾ ਦਾ ਨਸ਼ਾਨ (ਝੰਡਾ) ਲੈਹਰਾਂਦਾ ਦਿਸਦਾ ਹੈ ਤਾਂ ਉਹੀ ਕੈਹਰ ਢਾਲਣ ਵਾਲੀ ਹਕੂਮਤ ਪਿਆਰ ਵਿਚ ਬਦਲ ਜਾਂਦੀ ਹੈ।

ਸਾਡੇ ਸਤਿਗੁਰੂ ਦੇਸ਼ ਤੋਂ ਆਪ ਕੁਰਬਾਨ ਹੋਇ ਤੇ ਸਾਨੂੰ ਕੁਰਬਾਨੀ ਦਾ ਸਬਕ ਦਿਤਾ।

ਗੁਰੂ ਅਰਜਨ ਦੇਵ ਜੀ ਦੀ ਕੁਰਬਾਨੀ ਵੀ ਭਾਰਤ ਨੂੰ ਗੁਲਾਮੀ ਦੇ ਬੰਧਨਾਂ ਤੋਂ ਮੁਕਤ ਕਰਨ ਹਿਤ ਹੋਈ ਹੀ ਵਿਦਵਾਨਾ ਨੇ ਮੰਨੀ ਹੈ। ਕਿਉਂਕਿ ਬਚਨ ਦੀ ਪਾਲਣਾ ਕਰਨਾ ਵੀ ਸੁਤੰਤ੍ਰਤਾ ਦਾ ਖਾਸ ਅੰਗ ਹੈ। ਕਿਉਂ ਜੇ ਕਿਸੇ ਸਿਆਣੇ ਦੀ ਕੇਹੀ ਹੋਈ ਗੱਲ ਨੂੰ ਕੋਈ (ਹਕੂਮਤ ਦੇ ਬਲ ਨਾਲ) ਰੱਦ ਕਰਨਾ ਚੇਹੁੰਦਾ ਹੈ, ਤਾਂ ਉਸ ਗਲ (ਬਚਨ) ਦੀ ਕੋਈ ਕੀਮਤ ਨਹੀਂ ਰਹਿੰਦੀ ਅਤੇ ਨਾਂ ਉਸ ਸਿਆਣੇ ਪੁਰਖ ਦੀ ਸ਼ੋਭਾ। ਗੁਰੂ ਜੀ ਨੇ ਲਿਖਿਆ ਹੈ— "ਬਚਨ ਕਰੇ ਤੇ ਖਿਸਕ ਜਾਇ ਬੋਲੇ ਸਭ ਕੱਚਾ" ਕਿਉਂਕੇ ਮਹਾਂ ਪੁਰਖਾਂ ਦੇ ਬਚਨ ਅਟੱਲ ਨਾ ਟਲਣ ਵਾਲੇ ਹੁੰਦੇ ਹਨ-ਸਾਰੰਗ ਰਾਗ 'ਚ ਆਪ ਜੀ ਨੇ ਹੀ ਲਿਖਿਆ ਹੈ—"ਗਿਰ, ਬਸੁਧਾ, ਜਲ, ਪਵਨ, ਜਾਇਗੋਂ ਇਕ ਸਾਧ ਬਚਨ ਅਟਲਾਧਾ।" ਭਾਵ- ਧਰਤੀ, ਪਹਾੜ, ਪਉਣ ਪਾਣੀ ਸੰਸਾਰ ਦੀ ਸਭ ਕੁਦਰਤੀ ਸਮੱਗ੍ਰੀ ਖਤਮ ਹੋ ਜਾਇ ਪਰ, ਇਕ ਸਾਧੂ ਮਹਾਂ-ਪੁਰਖ ਦਾ ਬਚਨ ਨਹੀਂ ਟਲੇਗਾ। ਕਵੀ ਵਿਰੰਦ ਲਿਖਦਾ ਹੈ, "ਰਨ ਸਨਮੁਖ ਪਗ ਸੂਰ ਕੇ ਬਚਨ ਕਹੇਂ ਤੇ ਸੰਤ। ਨਿਕਸ ਨਾ ਪੀਛੇ ਹੋਤਿ ਹੈ ਜਿਯੋਂ ਸਿਗੰਦ ਕੇ ਦੰਤ",

ਭਾਵ—ਯੁੱਧ ਖੇਤ੍ਰ ਵਿਚੋਂ ਸੂਰਮੇ ਦਾ ਪਿਛੇ ਹੱਟਣਾ, ਸੰਤ ਮਹਾਪੁਰਖ ਦਾ ਬੋਲਿਆ ਹੋਇਆ ਬਚਨ ਨਿਸਫਲ ਨਹੀਂ ਜਾਂਦਾ, ਜਿਸੇਂ ਹਾਥੀ ਦੇ ਦੰਦ ਬਾਹਰ ਆਏ ਹੋਏ ਪਿਛੇ ਨਹੀਂ ਮੁੜ ਸਕਦੇ। ਅਤੇ "ਕਹੇ ਖਚਨ ਪਲਟੇ ਨਹੀਂ ਜੇ ਸਤਿਪੁਰਖ ਸਧੀਰ, ਕਹਿਤ ਸਭੈ ਹਰੀ ਚੰਦ ਨ੍ਰਿਪ ਭਰਯੋ ਨੀਚ ਘਰ ਨੀਰ" ਭਾਵ—ਹਰੀਸ਼ ਚੰਦ ਰਾਜੇ ਨੇ ਨੀਚਾਂ ਦੇ ਘਰੀ ਬਿਕ ਜਾਣਾ ਮਨਜ਼ੂਰ ਕੀਤਾ ਪਰ ਆਪਣਾ ਬਚਨ ਨਹੀਂ ਹਾਰਿਆ।

ਗੁਰੂ ਤੇਗ ਬਹਾਦਰ ਜੀ ਨੇ ਵੀ ਦਿੱਲੀ ਜਾ ਕੇ ਆਪਣਾ ਸੀਸ ਬਲੀਦਾਨ ਕੀਤਾ ਇਹੁ ਬੀ ਜ਼ੁਲਮ ਤੋਂ ਤੰਗ ਆਈ ਹੋਈ ਬਿਲਕਦੀ ਪਰਜਾ ਨੂੰ ਮੁਕਤ ਕਰੇਣ ਲਈ ਹੀ ਸੀ ਅਤੇ ਗੁਰੂ ਜੀ ਦਾ ਸੀਸ ਦਿੱਲੀ ਤੋਂ ਅਨੰਦ ਪੁਰ ਨੂੰ ਲੈ ਔਣਾ ਮਿਟੀ ਹੋਈ ਅਣਖ ਨੂੰ ਮੁੜ ਉਭਾਰਨ ਦਾ ਠੋਸ ਯਤਨ ਸੀ, ਅਤੇ ਗੈਰਤ ਹੀਣ ਹੋਈ ਪਰਜਾ ਨੂੰ ਆਪਣੀ ਆਣ ਤੇ ਮਰ-ਮਿਟਣ ਦਾ ਸਬਕ ਦਸਣਾ ਸੀ। ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਨੇ ਗੁਰੂ ਹਰਿਗੋਬਿੰਦ ਜੀ ਨੂੰ ਤਲਵਾਰ ਉਠੋਣ ਲਈ ਮਜਬੂਰ ਕਰ ਦਿਤਾ। ਗੁਰੂ ਗੋਬਿੰਦ ਸਿੰਘ ਜੀ ਨੇ ਪਿਤਾ ਦੀ ਕੁਰਬਾਨੀ ਤੋਂ ਸਿੱਧ ਕਰ ਲਿਆ ਕਿ ਜ਼ੁਲਮ ਬਿਨਾਂ ਤਲਵਾਰ ਤੋਂ ਥੰਮਆਂ ਨਹੀਂ ਜਾ ਸ਼ਕਦਾ, ਇਸ ਲਈ ਵਕਤ ਦੇ ਰਾਜੇ ਔਰੰਗਜ਼ੇਬ ਨੂੰ ਸ਼ੇਰ ਦੀ ਭਬੱਕ ਮਾਰ ਲਿਖਆ—"ਚੁ ਕਾਰ ਅਜ਼ ਹੰਮ ਹੀਲਤੇ ਦਰ ਗੁਜ਼ਸ਼ਤ ਹਲਾਲਸਤ ਬੁਰਦਨ ਵਾ ਸ਼ਮਸ਼ੇਰ ਦਸਤ"। ਭਾਵ—ਜੇ ਸ਼ਾਂਤ ਮਈ ਦੇ ਤ੍ਰੀਕਿਆਂ ਨਾਲ ਜ਼ੁਲਮ ਥੰਮਆਂ ਨਾ ਜਾ ਸਕੇ, ਤਦੋਂ ਤਲਵਾਰ ਫੜ ਜ਼ੁਲਮ ਦਾ ਮੁਕਾਬਲਾ ਕਰਨਾ ਉਚਿਤ ਹੁੰਦਾ ਹੈ। ਕਿਉਂਕਿ ਝੂਠੀਆਂ ਕੁਰਾਣ ਦੀਆਂ ਤੇ ਆਟੇ ਦੀ ਗਊ ਬਣਾ ਕਸਮਾ ਖਾਣ ਵਾਲੇ "ਲਾਤੋਂ ਕੇ ਭੂਤ ਬਾਤੋਂ ਸੇ ਨਹੀਂ ਮਾਨਤੇ" ਬਿਨਾਂ ਤਲਵਾਰ ਦੀ ਧਾਰ ਤੋਂ ਕਾਬੂ ਨਹੀਂ ਹੁੰਦੇ, ਇਸ ਲਈ ਮੈਨੂੰ ਤਲਵਾਰ ਫੜ ਮੈਦਾਨ ਜੰਗ ਵਿਖੇ ਔਣਾ ਪਿਆ—"ਬਾ ਲਚਾਰਗੀ ਦਰ ਮਿਆ ਆਮਦੰਮ ਬਾ ਤਦਬੀਰ ਤੀਰੋਂ ਕਮਾਂ ਆਮ ਦੰਮ" ਸੋ ਮੈਂ ਹੁਣ ਐਸੀ ਖਾਲਸਾ ਸਿੰਘ ਸਪਾਹੀ ਦੀ ਕੌਮ ਪੈਦਾ ਕਰ ਦਿਤੀ ਹੈ, ਜੋ ਸਦਾ ਜ਼ੁਲਮ ਦਾ ਟਾਕਰਾ ਕਰਦੀ ਰਹੇਗੀ, ਤੇ ਗ... ਮੁਲਕੀ ਜ਼ਾਲਮਾਂ ਅਗੇ ਲੋਹੇ ਦੀ ਦੀਵਾਰ ਬਣ ਹਮੇਸ਼ਾਂ ਭਾਰਤ ਵਰਸ਼ ਨੂੰ ਗੁਲਾਮੀ ਤੋਂ ... ਰਖੇਗੀ, ਇਸ ਦਾ ਨਾਮ ਹੋਵੇਗਾ "ਸਿੰਘ" ਤੇ ਇਸ ਨੇ ਖੰਡੇ ਦਾ ਅੰਮ੍ਰਿਤ ਛਕਿਆ ਹੋਇਆਂ

ਹੋਵੇਗਾ, ਅਤੇ ਉਹ ਖਾਲਸਾ ਜਦ ਤਕ ਮੇਰੇ ਦੱਸੇ ਅਸੂਲਾਂ ਤੇ ਚਲੇਗਾ ਤਦ ਤਕ ਮੈਂ ਉਸ ਦੇ ਅੰਗ ਸੰਗ ਰਹਾਂਗਾ। ਜੈਸੇ "ਜਬ ਲਗ ਰਹੈ ਖਾਲਸਾ ਨਿਆਰਾ, ਤਬ ਲਗ ਤੇਜ ਦੀਯੋ ਮੈ ਸਾਰਾ। ਜਬ ਏਹੁ ਰਾਹੇ ਬਿਪਨ੍ਰਿਕੀ ਰੀਤ ਮੈ ਨ ਕਰੂੰ ਇਨ ਕੀ ਪ੍ਰਤੀਤ" ਭਾਵ ਜਦ ਤਕ ਖਾਲਸਾ ਗੁਰੂ ਜੀ ਦੇ ਦਸੇ ਅਸੂਲਾਂ ਤੇ ਰਹੇਗਾ ਉਦੋਂ ਤਕ ਖਾਲਸਾ ਪੂਰਣ ਪ੍ਰਤਾਪੀ ਸੂਰਜ ਵਾਂਗ ਚਮਕ ਮਾਰਦਾ ਰਹੇਗਾ, ਅਤੇ ਜਦ ਇਹ ਗੁਰੂ ਜੀ ਦੇ ਦਸੇ ਨਿਯਮਾਂ ਨੂੰ ਭੁਲ ਕੇ ਰੈਹਤਾਂ ਹੀਨ (ਕੱਛ, ਕੜਾ, ਕੰਘਾ, ਕਿਰਪਾਨ, ਕੇਸ਼) ਹੋ ਜਾਵੇਗਾ, ਅਤੇ ਨਿਰਮਲ-ਉਜਲ ਬਾਣਾ ਤਿਆਗ ਕਾਲਾ ਨੀਲਾ ਮਲੇਛ ਬਾਣਾ ਧਾਰ ਲਏਗਾ ਤਬ ਮੇਰੇ ਦਿਲ ਵਿਖੇ ਇਨ ਕੀ ਪ੍ਰਤੀਤ ਭਰੋਸਾ ਨਹੀਂ ਰਹੇਗਾ। ਹੋਰ ਏਹ ਬੀ ਬਚਨ ਹੈ। "ਮਾਇਆ ਨਾਗਣੀ ਡੰਗ ਚਲਾਊ ਜਦੋਂ ਸਿਰ ਖਾਲਸਾ ਦੁਖ ਉਠਾਵਹਿਗੇ ਇਕ ਖਾਲਸਾ ਪੰਥ ਮਲੇਛ ਹੋਊ ਊਚ* ਨੀਚ ਕੇ ਬੀਚ ਮਲਾਵਹਿਗੇ"।

ਮਹਾਰਾਜਾ ਰਣਜੀਤ ਸਿੰਘ ਦਾ ਤਖਤ ਅੰਗ੍ਰੇਜ਼ਾਂ ਨੇ ਮਲ ਲਿਆ ਸਿਖਾਂ ਦੀ ਹਾਂਲਤ (ਫੁੱਟ ਕਾਰਣ) ਕਮਜੋਰ ਹੋ ਗਈ। ਅੰਗ੍ਰੇਜ਼ਾਂ ਨੇ ਸਿਖਾਂ ਅੰਦਰ ਐਸੀ ਮਿੱਠੀ ਗੁੜ੍ਹਤੀ ਭਰੀ, ਸੂਰਮਾ ਸਿੰਘ-ਕਾਇਰ (ਡਰਪੋਕ) ਆਪਣੇ ਕਰਤਵ ਭੁਲ ਗਿਆ ਅਤੇ ਗੁਰੂ ਕਲਗੀਧਰ ਜੀ ਦੇ ਦਸੇ ਅਸੂਲ ਵਿਸਰ ਗਿਆਂ, ਗੈਰਤ ਜਾਂਦੀ ਰਹੀ। ਅਗੇ ਤਾਂ ਅੰਮ੍ਰਿਤ ਛਕਣ ਵੇਲੇ ਮੰਨਦੇ ਸਨ ਅਨੰਦ ਪੁਰ ਦੇ ਵਾਸੀ ਪਿਤਾ ਗੁਰੂ ਗੋਬਿੰਦ ਸਿੰਘ ਤੇ ਮਾਤਾ ਸਾਹਿਬ ਦੇਵਾਂ, ਤੇ ਹੁਣ ਵਾਸੀ ਲੰਦਨ, ਪਿਤਾ ਅੰਗ੍ਰੇਜ਼ ਬਾਦਸ਼ਾਹ ਤੇ ਮਾਤਾ ਮਲਕਾ ਵਿਕਟੋਰੀਆ ਬਣ ਗਈ। ਬਸ ਇਸ ਦੇ ਹੀ ਗੁਣ ਗੌਣੇ ਅਰੰਭ ਕਰ ਦਿਤੇ। ਭਾਰਤ ਗੁਲਾਮੀ ਦੀਆਂ ਜ਼ੰਜੀਰਾਂ ਵਿਚ ਮੁੜ ਜਕੜਿਆਂ ਗਿਆ, ਜਿਸ ਚੋਂ ਨਿਕਲ ਜਾਣ ਦੀ ਕੋਈ ਆਸ ਨਾ ਰਹੀ,ਬੜੇ ਬੜੇ ਸਿਖ ਸਰਦਾਰ ਇਸ ਖੂਹ ਵਿਚ ਹੱਸ ਹੱਸ ਛਾਲਾਂ ਮਾਰਨ ਲਗ ਪਏ, ਤੇ ਦੇਸ਼ ਸੁਤੰਤ੍ਰਤਾ ਦਾ ਖਿਆਲ ਉਹਨਾਂ ਵਿਚੋਂ ਕਾਫੂਰ ਹੋ ਗਿਆ‡ ਅਤੇ ਜੋ ਮਹਾਪੁਰਖ, ਆਗੂ ਪੁਜਾਰੀ ਸਨ (ਜਿਨ੍ਹਾਂ ਤੋਂ ਅਸੀਂ ਸਿਖਆ ਹਾਸਲ ਕਰਨੀ ਸੀ, ਉਹਨਾਂ ਦੀ ਆਪਣੀ ਦਸ਼ਾ ਐਨੀਂ ਖਰਾਬ ਹੋ ਗਈ ਜੋ ਕੈਹਣ ਸੁਨਣ ਤੋਂ ਬਾਹਰ ਹੈ। ਜੀਵਨ ਭਾ: ਸਾ: ਭਾ: ਮੋਹਣ ਸਿੰਘ ਜੀ ਵੈਦ ਦੇ ਪੰਨਾਂ ੪੯੫, ਤੇ "ਪੁਜਾਰੀ ਕਰਤੂਤਾਂ" ਦੇ ਸਿਰ ਲੇਖ ਹੇਠ ਲਿਖਆ ਹੈ—ਔਰਤਾਂ ਬੇ-ਪਤ, ਅੰਦਰ ਸ਼ਰਾਬਾਂ ਪੀ ਉਲਟੀਆਂ, ਕੜਾਹ ਵਿਚ ਚਿਠੀਆਂ ਤੰਬਾਕੂ, ਨਸਵਾਰ, ਬਟੇਰੇ ਫੜ ਭਾਬਿਆਂ, ਕੰਜਰੀਆਂ ਦੇ ਨਾਚ, ਗੁਰੂ ਗ੍ਰੰਥ ਦੇ ਚੜ੍ਹੇ ਰੁਮਾਲੇ ਕੰਜਰਾਂ ਦੇ ਘਰੀਂ, ਕੋਠੀ ਖਾਨੇ, ਬੁੰਗੇ, ਪ੍ਰਕਰਮਾ ਵਿਚ ਮੀਨਾ ਬਜ਼ਾਰ, ਆਦਿ। ਹਾਲਤ ਸੀ ਕਹਾਵਤ ਹੈ, "ਆਪ ਤਾਂ ਡੁਬੇ ਬਾਹਮਣਾਂ ਜ਼ਜਮਾਨ ਭੀ ਨਾਲੇ"

---

*ਭਾਵ ਉਚੀ ਸੇਣੀ ਦੇ ਸਿਖਾਂ ਨੀਚ (ਪਵਿਤ੍ਰ ਆਤਮਾਵਾਂ ਨੂੰ) ਨਾਲ ਮਲੋਣ ਦਾ ਯਤਨ ਕਰਨਗੇ। ਬਿੱਪ+ਅਰਿਨ, ਬਿੱਪ੍ਰ=ਸ੍ਰੇਸ਼ਟਪੁਰਖ। ਅਰਿਨ=ਵੈਰੀ-ਦੁਸ਼ਮਨ, ਮਲੇਸ਼.

‡ਅੰਗ੍ਰੇਜ਼ ਨੇ ਜਿਸ ਮੁਲਕ ਦੇਸ਼ ਤੇ ਆਪਣੀ ਰਾਜ ਸੱਤਾ ਕੈਮ ਕੀਤੀ। ਉਥੇ ਇਨ੍ਹੀ ਸਭ ਤੋਂ ਬੜਾ ਹਥਿਆਰ ਪਾੜੋ ਤੇ ਰਾਜ ਕਰੋ ਦਾ ਵਰਤਿਆ, ਤੇ ਦੂਸਰੀ ਐਸ਼ ਪਰੱਸਤੀ, ਮਾਸ, ਸ਼ਰਾਬ, ਚੋਰੀ, ਰੰਡੀ ਆਦਿ ਪੰਜਾਂ ਐਬਾਂ ਦੀ ਖੁਲ ਕਰ ਦੇਣੀ ਇਹ ਸਭ ਮਨੁੱਖੀ ਆਤਮ ਭਾਵੇ ਨੂੰ ਖਤਮ ਤੇ ਨਿਰਬਲ ਕਰਨ ਦੀਆਂ ਚੀਜ਼ਾਂ ਹਨ। ਇਨ੍ਹਾਂ ਕੰਮਾਂ ਵਿਚ ਪੈ ਕੇ ਹੀ ਆਦਮੀ ਵਿਚੋਂ ਅਣਖ ਦਾ ਨਾਸ ਹੁੰਦਾ ਹੈ।

ਹੋਰ ਉਦਾਹਰਣ ਜੁਗ ਪਲਟਾਊ ਸਤਿਗੁਰੂ ਦੇ ਅਰੰਭ ਪੰਨਾ ੨ ਤੇ ਲਿਖਆ ਹੈ :—

ਨਿਰਭਾਗਤਾ ਵਸ ਉਸ ਚੰਮਕਦੇ ਚੰਨ ਨੂੰ† ੨੭ ਜੂਨ ੧੮੩੯ ਈ: ਦੇ ਦਿਨ ਮੌਤ ਮਹਾਰਾਣੀ ਨੇ ਬੜੀ ਨਿਰਦੋਯਤਾ ਨਾਲ ਆਪਣੇ ਕਾਲੇ ਦੁਪਟੇ ਦੇ ਅੰਚਲ ਵਿਚ ਸਦਾ ਲਈ ਲੁਕਾ ਲਿਆ ਜਿਸ ਦੇ ਕਾਰਨ ਪੰਜਾਬ ਦੇ ਰਾਜਨੀਤਕ ਪਲੇਟਫਾਰਮ ਤੇ ਉਹ ਭਿਆਨਕ ਅਤੇ ਖੂਨੀ ਡਰਾਮਾ ਖੇਡਆ ਗਿਆ ਜਿਸ ਦੇ ਪਾਰਟ ਤਖਤ ਦੇ ਵਾਰਸਾਂ ਕਤਲਾਂ ਅਰ ਵਜ਼ਾਰਤੀ ਪ੍ਰੀਵਰਤਨ ਦੇ ਰੂਪ ਵਿਚ ਅਦਾ ਕੀਤੇ ਗਏ। ਇਸ ਡਰਾਮੇ ਦੀ ਫਿਲਮ ਅਜਿਹਾ ਦਰਦਨਾਕ ਦ੍ਰਿਸ਼ ਪੇਸ਼ ਕਰਦੀ ਹੈ ਕਿ ਉਸ ਦੇ ਨਾਚ ਨੂੰ ਵੇਖ ਕੇ ਲੂੰ ਕੰਡੇ ਖੜੇ ਹੋ ਜਾਂਦੇ ਹਨ।

ਮਹਾਰਾਜਾ ਖੜਕ ਸਿੰਘ ਮਹਾਰਾਜਾ ਨੌਨਿਹਾਲ ਸਿੰਘ ਅਤੇ ਮਹਾਰਾਜਾ ਸ਼ੇਰ ਸਿੰਘ ਦੀਆਂ ਹਕੂਮਤਾਂ ਦਾ ਸਮਾਂ ਬੜੀ ਤੇਜ਼ ਰਫਤਾਰੀ ਨਾਲ ਮੁਕਣ ਤੋਂ ਪਿਛੋਂ ਪੰਜਾਬੀ ਸ਼ੇਰ ਦੀ ਅੰਤਮ ਅਰ ਅਦੁੱਤੀ ਨਿਸ਼ਾਨੀ ਅਤੇ ਰਾਜ ਮਾਤਾ ਜਿੰਦਾ ਦੇ ਜਿਗਰ—ਟੁਕੜੇ ਮਹਾਰਾਜਾ ਦਲੀਪ ਸਿੰਘ ਨੂੰ ਕੇਵਲ ਪੰਜਾਂ ਵਰਿਹਾਂ ਦੀ ਉਮਰ ਵਿਚ ਤਖਤ ਤੇ ਬਿਠਾਇਆ ਗਿਆ। ਪੰਜਾਬ ਦੇ ਸੇਰ ਮਹਾਰਾਜਾ ਰਣਜੀਤ ਸਿੰਘ ਜੀ ਸਾਹਿਬ ਦੇ ਮਿਤ੍ਰ ਅੰਗ੍ਰੇਜ਼ਾਂ ਨੇ ਮਹਾਰਾਜਾ ਦਲੀਪ ਸਿੰਘ ਦੇ ਰਾਜ ਦੀ ਜੁਮੇਵਾਰੀ ਆਪਣੇ ਸਿਰ ਤੇ ਲੈਂਦਿਆਂ ਹੋਇਆਂ ਐਲਾਨ ਕਰ ਦਿਤਾ ਕਿ ਉਹ ਦਲੀਪ ਸਿੰਘ ਅਰ ਉਸ ਦੇ ਰਾਜ ਦੇ ਸਰ ਪਰਸਤ ਹਨ। ਇਸ ਨਿਰਾਲੀ ਸਰਪਰਸਤੀ ਦੀ ਕਿਰਪਾ ਨਾਲ ਮਾਤਾ ਜਿੰਦਾ ਨੂੰ ਉਸ ਦੇ ਲਾਡਲੇ ਬਾਲ ਦਲੀਪ ਸਿੰਘ ਤੋਂ ਵਿਛੋੜ ਕੇ ਪਹਿਲੇ ਸ਼ੇਖੂ ਪੁਰ ਦੇ ਕਿਲੇ ਵਿਚ ਨਜ਼ਰ ਬੰਦ ਕਰ ਦਿਤਾ ਗਿਆ, ਅਤੇ ਪਿਛੋਂ ਦੇਸ਼ ਨਿਕਾਲਾ ਦੇ ਕੇ ਬਨਾਰਸ ਤੇ ਚੁਨਾਰ ਦੇ ਕਿਲਆਂ ਵਿਚ ਕੈਦ ਕੀਤਾ ਗਿਆ।

੨੯ ਮਾਰਚ ੧੮੪੯ ਨੂੰ ਸੁਵੇਰੇ ੭ ਵਜੇ ਸ਼ਾਹੀ ਮਹੱਲ ਵਿਚ ਪੰਜਾਬ ਦੀ ਅਜ਼ਾਦ ਹਕੂਮਤ ਦਾ ਛੇਕੜਲਾ ਦਰਬਾਰ ਸਜਾਇਆ ਗਿਆ, ਜਿਸ ਵਿਚ ਬਾਲਕ ਦਲੀਪ ਸਿੰਘ ਆਪਣੇ ਪਿਤਾ ਜੀ ਦੇ ਤਖਤ ਤੇ ਅਖੀਰਲੀ ਵਾਰ ਬੈਠਾ। ਸਮੂਹ ਦਰਬਾਰੀਆਂ ਦੇ ਚੇਹਰੇ ਕੁਮਲਾਏ ਹੋਏ ਸਨ। ਉਹ ਹਰ ਨੁਕਤਾ ਨਿਗਾਹ ਨਾਲ ਢਹਿੰਦੀਆਂ ਕਲਾਂ ਦਾ ਨਕਸਾ ਪੇਸ਼ ਕਰ ਰਹੇ ਸਨ। ਹਰ ਇਕ ਸਰਦਾਰ ਦੇ ਦਿਲ ਅੰਦਰ ਸਹਿਮ ਪ੍ਰਤੀਤ ਹੋ ਰਿਹਾ ਸੀ ਸਭ ਹਥਆਰਾਂ ਤੋਂ ਖਾਲੀ ਸਨ। ਐਲੀਯਟ ਸਾਹਿਬ ਅਤੇ ਸਰ ਹੈਨਰੀ ਲਾਰੰਸ ਦੇ ਔਣ ਤੇ ਸਭ ਨੇ ਬਾਹਰਲੇ ਦਰਵਾਜੇ ਅਗੇ ਉਨ੍ਹਾਂ ਦਾ ਸੁਾਗਤ ਕੀਤਾ ਜਦੋਂ ਸਭ ਆਪਣੀ ਆਪਣੀ ਥਾਂ ੨ ਤੇ ਬੈਠ ਗਏ ਤਾਂ ਇਸ ਭਾਵ ਦਾ ਇਕ ਐਲਾਨ ਫਾਰਸੀ ਭਾਸ਼ਾ ਵਿਚ ਪੜ੍ਹ ਕੇ ਸੁਣਾਇਆ ਗਿਆ, ਕਿ ਹੁਣ ਪੰਜਾਬ ਨੂੰ ਅੰਗ੍ਰੇਜ਼ੀ ਰਾਜ ਵਿਚ ਸ਼ਾਮਲ ਕੀਤਾ ਜਾਂਦਾ ਹੈ। ਇਹ ਐਲਾਨ ਸੁਣਦਿਆਂ ਸਾਰ ਸੋਤਿਆਂ ਦੇ ਦਿਲਾਂ ਵਿਚ ਕਾਤੀ ਜਿਹੀ ਫਿਰ ਗਈ। ਦੀਵਾਨ ਦੀਨਾ ਨਾਥ ਨੇ ਅਥਰੂਆਂ ਦੀ ਝੜੀ ਵਿਚ ਐਲਾਨ ਦੀ ਵਿਰੋਧਤਾ ਕਰਦਿਆਂ ਹੋਇਆਂ ਕਿਹਾ ਕਿ ਇਸ ਸਮੇਂ ਬ੍ਰਤਾਨਵੀ ਸਰਕਾਰ ਨੂੰ ਉਦਾਰਤਾ ਤੋਂ ਕੰਮ ਲੈਣਾ ਚਾਹੀਦਾ ਹੈ। ਇਹ ਗਲ ਵਿਚਾਰ ਯੋਗ ਹੈ ਕਿ ਨਿਪੋਲੀਅਨ ਬੋਨਾਪਾਰਟ ਨੂੰ ਹਰਾਣ ਤੋਂ ਪਿਛੋਂ ਫਰਾਂਸ ਉਸ ਦੇ ਅਸਲ ਵਾਰਸਾਂ ਨੂੰ ਸੌਂਪ

†ਮਹਾਰਾਜਾ ਰਣਜੀਤ ਸਿੰਘ।

ਦਿਤਾ ਗਿਆ ਸੀ। ਇਸ ਲਈ ਇਸ ਵੇਲੇ ਪੰਜਾਬ ਮਹਾਰਾਜ ਦਲੀਪ ਸਿੰਘ ਦੇ ਹੁਵਾਲੇ ਕਿਉਂ ਨਾ ਕੀਤਾ ਜਾਵੇ ? ਇਸ ਦੇ ਉਤਰ ਵਿਚ ਦੀਵਾਨ ਸਾਹਿਬ ਨੂੰ ਸਖਤ ਝਾੜ ਪੌਂਦਿਆਂ ਹੋਇਆ ਐਲੀਯਟ ਸਾਹਿਬ ਨੇ ਗੁਸੇ ਨਾਲ ਆਖਿਆ ਕਿ ਚੁੱਪ ਹੋ ਜਾਉ ਨਹੀਂ ਤਾਂ ਕਾਲੇ ਪਾਣੀ ਭੇਜ ਦਿਤਾ ਜਾਇਗਾ।

ਹੁਣ ਕਾਗਤ ਦਾ ਇਕ ਪੁਰਜਾ ਮਹਾਰਾਜਾ ਦਲੀਪ ਸਿੰਘ ਦੇ ਸਾਹਮਣੇ ਰਖਿਆ ਗਿਆ ਜਿਸ ਤੇ ਉਸ ਨੇ ਇਹੁ ਨਾ ਜਾਣਦਿਆਂ ਹੋਇਆਂ ਕਿ ਉਹ ਪੰਜਾਬ ਰਾਜ ਦੀ ਦਸਤ ਬ੍ਰਦਾਰੀ ਦੇ ਪ੍ਰਵਾਨੇ ਤੇ ਦਸਖਤ ਕਰ ਰਿਹਾ ਹੈ, ਬੜੀ ਕਾਹਲ ਨਾਲ ਆਪਣੀ ਸਹੀ ਪਾ ਦਿਤੀ। ਉਦੂ ਪਿਛੋਂ ਦਰਬਾਰ ਬਰਖਾਸਤ ਹੋਇਆ ਤੇ ਨਾਲ ਹੀ ਪੰਜਾਬ ਦੇ ਸੁਤੰਤ੍ਰ ਰਾਜ ਦਾ ਸੂਰਜ ਦਾਸਤਾ ਦੀ ਹਨੇਰੀ ਰਾਜ ਵਿਚ ਲੁਕ ਗਆ।

ਦਰਬਾਰ ਦਾ ਭੋਗ ਪੈਣ ਉਪ੍ਰੰਤ ਅੰਗ੍ਰੇਜ਼ ਨੇ ਤੋਪਾਂ ਦੀ ਅਕਾਸ਼ ਗੂੰਜਾਊ ਗੜ ਗੜਾਹਟ ਵਿਚ ਸ਼ਾਹੀ ਕਿਲੇ ਤੇ ਝੁਲ ਰਹੇ ਸੁਤੰਤ੍ਰ ਝੰਡੇ ਨੂੰ ਧਰਤੀ ਤੇ ਪਟਕਾ ਮਾਰਿਆ ਅਤੇ ਬੜੀ ਹੈਂਕੜ ਨਾਲ ਉਸ ਦੀ ਥਾਂ ਤੇ ਯੂਨੀਅਨ ਜੈਕ ਝੁਲਾ ਦਿਤਾ। ਅਜ ਲਹੌਰ ਵਾਸੀਆਂ ਨੇ ਮਿੱਥਆ ਤੇ ਹੱਥ ਮਾਰਦਿਆਂ ਹੋਇਆ ਆਪੋ ਵਿਚ ਦੀ ਕਿਹਾ ਕਿ ਹੁਣ ਅਸੀਂ ਸੁਤੰਤ੍ਰ ਨਹੀਂ ਸਗੋਂ ਅੰਗ੍ਰੇਜ਼ ਦੇ ਗੁਲਾਮ ਹਾਂ ਅਤੇ ਹੁਣ ਸਾਨੂੰ ਇਸ ਬ੍ਰਤਾਨਵੀ ਝੰਡੇ ਦੇ ਹੇਠ ਪ੍ਰਾਧੀਨਤ ਦਾ ਜੀਵਨ ਵਤੀਤ ਕਰਨਾ ਪਏਗਾ, ਜਿਸ ਨੇ ਪੰਜਾਬ ਦੇ ਅਜਾਦ ਝੰਡੇ ਨੂੰ ਪੈਰਾਂ ਵਿਚ ਸੁਟ ਕੇ ਆਪਣੀ ਧੌਣ ਉਚੀ ਕੀਤੀ ਹੈ।

ਇਸ ਤੋਂ ਪਿਛੋਂ ਪੰਜਾਬੀ ਸ਼ੇਰ ਮਹਾਰਾਜਾ ਰਣਜੀਤ ਸਿੰਘ ਦੇ ਤੋਸ਼ੇ ਖਾਨੇ ਦਾ ਉਹ ਮਾਲ ਨੀਲਾਮ ਕੀਤਾ ਗਿਆ ਜਿਸ ਨੂੰ ਦੇਖਣ ਵਾਸਤੇ ਲੋਕ ਵਦੇਸ਼ਾਂ ਤੋਂ ਆਇਆ ਕਰਦੇ ਸਨ। ਔਰ ਸੋਨਾ ਚਾਂਦੀ ਤੇ ਹੀਰੇ ਮੋਤੀਆਂ ਦੇ ਰੂਪ ਵਿਚ ਪਏ ਹੋਏ ਸਮਾਨ ਤੇ ਸਰਕਾਰ ਅੰਗ੍ਰੇਜ਼ੀ ਨੇ ਕਬਜਾ ਕਰ ਲਿਆ।

੨੧ ਦਸੰਬਰ ੧੮੪੯ ਦੇ ਦਿਹਾੜੇ ਲਾਟ ਡਲਹੌਜ਼ੀ ਦੀ ਸਕੀਮ ਅਨੁਸਾਰ ਮਹਾਰਾਜਾ ਦਲੀਪ ਸਿੰਘ ਨੂੰ ਉਸ ਦੀ ਮਾਤ ਭੂਮੀ ਪੰਜਾਬ ਤੋਂ ਜਿਲਾਵਤਨ ਕਰ ਕੇ ਫਤੇਹ ਪੁਰ ਸੀਕਰੀ ਵਿਚ ਪੁਚਾ ਦਿਤਾ ਗਿਆ। ਜਿਸ ਤੋਂ ਪਿਛੋਂ ਇਸ ਅਭਾਗੇ ਸ਼ਹਿਜ਼ਾਦੇ ਨੂੰ ਪੰਜਾਬ ਦੇ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਨਾ ਹੋ ਸਕਿਆ। ਅੰਗ੍ਰੇਜ਼ ਸਰਪ੍ਰਸਤੀ ਦੀ ਤਸਵੀਰ ਵੀ ਕੈਸੀ ਅਚਰਜ ਹੈ। ਜਿਸ ਨੇ ਮਹਾਰਾਜਾ ਦਲੀਪ ਸਿੰਘ ਨੂੰ ਨਾ ਕੇਵਲ ਪਿਆਰੇ ਵਤਨ ਤੋਂ ਹੀ ਬੇ ਵਤਨ ਕੀਤਾ ਸਗੋਂ ੮ ਮਾਰਚ ੧੮੫੩ ਦੇ ਦਿਨ ਉਸ ਨੂੰ ਪਿਤਾ ਪਿਤਾਮਾ ਦੇ ਉਸ ਪ੍ਰਾਣ ਪਿਆਰੇ ਧਰਮ ਤੋਂ ਵੀ ਪਤਤ ਕਰ ਦਿਤਾ ਗਿਆ। ਜਿਸ ਤੋਂ ਸ੍ਰੀ ਕਲਗੀਧਰ ਪਿਤਾ ਨੇ ਆਪਣੇ ਚਾਰੇ ਲਾਲ ਹਸਦਿਆ ਹਸਦਿਆਂ ਕੁਰਬਾਨ ਕਰਨ ਤੋਂ ਰਤੀ ਭਰ ਵੀ ਸੰਕੋਚ ਨਹੀਂ ਸੀ ਕੀਤਾ। ਇਸ ਤੋਂ ਪਿਛੋਂ ੧੯ ਅਪ੍ਰੈਲ ੧੮੫੮ ਮਹਾਰਾਜਾ ਨੂੰ ਵਲੈਤ ਭੇਜਣ ਵਾਸਤੇ ਜਹਾਜ਼ ਤੇ ਸੁਆਰ ਕਰ ਦਿਤਾ ਗਆ।

ਪੰਜਾਬ ਹੁਣ ਅੰਗ੍ਰੇਜ਼ ਦੇ ਅਧੀਨ ਸੀ। ਸਿਖ ਸੂਰਬੀਰਾਂ ਵਿਚੋਂ ਬਹੁਤ ਸਾਰੇ ਤਾਂ ਦੇਸ਼

ਨੂੰ ਸੁਤੰਤ੍ਰ ਰਖਣ ਦੇ ਉਦੇਸ਼ ਨਾਲ ਆਪਣੀ ਬੀਰਤਾ ਦਾ ਅਦੁੱਤੀ ਪ੍ਰਮਾਣ ਦਿੰਦੇ ਹੋਏ ਸ਼ਹੀਦ ਹੋ ਚੁਕੇ ਸਨ, ਅਤੇ ਕਈ ਸਰਦਾਰ ਅੰਗਰੇਜ਼ਾਂ ਦੇ ਅਧੀਨ ਨਜ਼ਰ ਬੰਦ ਹੋ ਚੁਕੇ ਸਨ। ਪਰ ਦੂਜੇ ਪਾਸੇ ਦੇਸ਼ ਧ੍ਰੋਹੀ ਤੇ ਕੌਮ ਘਾਤਕ ਲੋਕ ਗਦਾਰੀ ਦੇ ਬਦਲੇ ਇਨਾਮ ਅਤੇ ਜਗੀਰਾਂ ਲੈਣ ਵਿਚ ਰੁਝੇ ਪਏ ਸਨ। ਪੰਜਾਬ ਦੀ ਜਨਤਾ ਆਪਣੇ ਆਪ ਨੂੰ ਅੰਗਰੇਜ਼ਾਂ ਦੀ ਗੁਲਾਮੀ ਹੇਠ ਦੇਖ ਦੇਖ ਆਪਣੇ ਭਾਗਾਂ ਤੇ ਅਥਰੂ ਕੇਰ ਰਹੀ ਸੀ। ਜਿਸ ਦਾ ਧਿਆਨ ਕਦੇ ਕਦੇ ਬਨਾਰਸ ਅਤੇ ਚੁਨਾਰ ਦੇ ਕਿਲਿਆਂ ਵਿਚ ਨਜ਼ਰ ਬੰਦ ਹੋਏ ਸ਼ੇਰਾਂ ਵਲ ਜਾਂਦੀ ਸੀ। ਪੰਜਾਬੀਆਂ ਦੇ ਦਿਲ ਵਿਚ ਏਹ ਖਿਆਲ ਦੌੜਦਾ ਸੀ ਕਿ ਜੇ ਕਿਤੇ ਨਜ਼ਰ ਬੰਦ ਤੇ ਕੈਦੀ ਸਰਦਾਰਾਂ ਨੂੰ ਮੌਕਾ ਮਿਲ ਜਾਏ ਤਾਂ ਹੋ ਸਕਦਾ ਹੈ ਕਿ ਉਹ ਆਪਣੀ ਮਾਤ ਭੂਮੀ ਨੂੰ ਸੁਤੰਤ੍ਰ ਕਰਾਣ ਬਦਲੇ ਕੋਈ ਸਲਾਘਾ ਯੋਗ ਕਦਮ ਚੁਕਣ ਜਿਸ ਕਰ ਕੇ ਪੰਜਾਬ ਦੇ ਸ਼ਾਹੀ ਕਿਲੇ ਤੇ ਫੇਰ ਸਤੰਤ੍ਰ ਦਾ ਨਿਸ਼ਾਨ ਝੁਲਦਾ ਦਿਸੇ। ਪਰੰਤੂ ਉਨ੍ਹਾਂ ਦੀਆਂ ਇਹ ਆਸਾਂ ਮਿਟੀ ਵਿਚ ਮਿਲ ਗਈਆਂ ਜਦ ਕਿ ੧੮੫੭ ਈ: ਦੇ ਸੁਤੰਤ੍ਰਤਾ ਸੰਗ੍ਰਾਮ ਦੀ ਮਾਰੂ ਕਾਂਗ ਵਿਚ ਰੁੜ੍ਹੀ ਜਾਂਦੀ ਅੰਗਰੇਜ਼ੀ ਰਾਜ ਦੀ ਬੇੜੀ ਨੂੰ ਬਚਾ ਕੇ ਬਨੇ ਲਾਣ ਦੀ ਖੇਡ ਉਨ੍ਹਾਂ ਹੀ ਸਰਦਾਰਾਂ ਨੇ ਖੇਡੀ ਜਿਨ੍ਹਾਂ ਵਲੋਂ ਉਨ੍ਹਾਂ ਦੇ ਡਬੋਂਦੇ ਜਾਣ ਦੀ ਆਸ ਕੀਤੀ ਜਾਂਦੀ ਸੀ। ਉਸ ਵੇਲੇ ਸਿੱਖ ਸਰਦਾਰਾਂ ਨੇ ਬਰਤਾਨਵੀ ਫਰੇਬ ਦਾ ਸ਼ਕਾਰ ਹੁੰਦਿਆਂ ਹੋਇਆਂ ਅੰਗਰੇਜ਼ ਦੇ ਪਖ, ਅਤੇ ਹਿੰਦੁਸਤਾਨੀਆਂ ਦੇ ਵਿਰੁਧ ਵਿਚ ਤਲਵਾਰ ਦਾ ਸਰਮਨਾਕ ਜੌਹਰ ਦਿਖਾਇਆ। ਕਿਨੀ ਲੱਜਾ ਦੀ ਗਲ ਹੈ ਕਿ ਜਿਨ੍ਹਾਂ ਸਰਦਾਰਾਂ ਨੇ ੧੮੪੯ ਈ: ਤੋਂ ਪਹਿਲਾਂ ਅੰਗਰੇਜ਼ਾਂ ਨਾਲ ਲੜਨ ਅਤੇ ਪੰਜਾਬ ਸੁਤੰਤ੍ਰ ਰਖਣ ਦਾ ਪੁਰਸਾਰਥ ਕਰਨ ਦੇ ਦੋਸ਼ ਵਿਚ ਆਪਣੀਆਂ ਜਗੀਰਾਂ ਤਕ ਜਬਤ ਕਰਵਾ ਲਈਆਂ ਪਰ ਆਪਣੀ ਖਾਲਸਾਈ ਸ਼ਾਨ ਨੂੰ ਵੱਟਾ ਨਾ ਲਗਣ ਦਿਤਾ, ਉਨ੍ਹਾਂ ਨੂੰ ਹੀ ਸਤਾ ਸਤਾ ਅੱਠਾਂ ਅੱਠਾਂ ਸਾਲਾਂ ਦੀਆਂ ਕੈਦਾਂ ਭੁਗਤਣ ਉਪਰੰਤ ਅੰਗਰੇਜ਼ੀ ਰਾਜ ਦੇ ਗੁਲੇ ਹੁੰਦੇ ਹੋਏ ਦੀਵੇ ਨੂੰ ਆਪਣੇ ਖੂਨ ਦਾ ਤੇਲ ਪਾਕੇ ਸੁਰਜੀਤ ਕੀਤਾ ਜਿਸ ਦੇ ਇਨਾਮ ਵਿਚ ਜਗੀਰਾਂ ਤੇ ਇਨਾਮ ਪ੍ਰਾਪਤ ਕਰ ਕੇ ਉਹ ਅੰਗਰੇਜ਼ੀ ਰਾਜ ਭਗਤਾਂ ਦੀ ਮੁਹਰਲੀ ਕਤਾਰ ਵਿਚ ਆਣ ਖਲੋਤੇ।

## ਦੋ ਤਖਤ

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਬਚਿੱਤ੍ਰ ਨਾਟਕ ਵਿਚ ਲਿਖਿਆ ਹੈ ਕਿ :—

"ਬਾਬੇ ਕੇ ਬਾਬਰ ਦੇ ਦੋਊ, ਆਪ ਕਰੇ ਪ੍ਰਮੇਸੁਰ ਸੋਊ।
ਦੀਨ ਸ਼ਾਹ ਇਨਕੋ ਪਹਿਚਾਨੋਂ, ਦੁਨੀ ਪਤਿ ਉਨਕੋ ਅਨੁਮਾਨੋਂ ॥੯॥
ਜੋ ਬਾਬੇ ਕੇ ਦਾਮ ਨ ਦੈ ਹੈ, ਤਿਨ ਕੇ ਗਹਿ ਬਾਬਰ ਕੇ ਲੈ ਹੈ।
ਦੈ ਦੈ ਤਿਨ ਕੋ ਬਡੀ ਸਜਾਇ, ਪੁਨਿ ਲੈ ਹੈ ਗ੍ਰਿਹੁ ਲੂਟ ਬਨਾਇ ॥੧੦॥

ਗੁਰੂ ਜੀ ਨੇ ਨਿਰਣਾ ਕੀਤਾ ਕਿ ਭਾਰਤ ਵਿਖੇ "ਬਾਬੇ ਕੇ ਗੁਰੂ ਨਾਨਕ ਦੇਵ ਜੀ ਦਾ ਰੂਹਾਨੀ "ਤਖਤ" ਤੇ ਬਾਬਰ ਕਿਆਂ ਦਾ ਦੁਨਿਆਵੀ ਤਖਤ ਹੋਇਆ। ਪੁਰਾਤਨ ਰੀਤੀ ਅਨੁਸਾਰ ਰੂਹਾਨੀ ਮਹਾਂਪੁਰਖਾਂ ਨੇ ਦੁਨਿਆਵੀ ਰਾਜਿਆਂ ਨੂੰ ਪਰਜਾ ਦੇ ਭਲੇ ਹਿਤ ਰਾਜ ਕਰਨ

ਦੇ ਵਰ ਦਿਤੇ, ਅਤੇ ਜਿਨ੍ਹਾਂ ਚਿਰ ਉਨ੍ਹੀਂ ਧਰਮ ਦਾ ਰਾਜ ਕੀਤਾ ਉਨ੍ਹਾਂ ਚਿਰ ਚੜ੍ਹਦੀਆਂ ਕਲਾਂ ਵਿਚ ਰਹੇ, ਤੇ ਜਦੋਂ ਓਹੀ ਰਾਜੇ ਰਾਜ ਮਧ ਵਿਚ ਪੈ ਸਤਿ ਧਰਮ ਭੁਲ ਗਏ, ਗਊ ਗ੍ਰੀਬ ਤੇ ਜ਼ੁਲਮ ਕਰਨਾ ਅਰੰਭ ਦਿਤਾ ਤਾਂ ਦਿਨ ਪ੍ਰੱਤਿ ਦਿਨ ਉਨ੍ਹਾਂ ਦਾ ਤੇਜ ਪ੍ਰਤਾਪ ਮੱਧਮ ਹੁੰਦਾ ਗਿਆ, ਤੇ ਨਾਲ ਹੀ ਮਹਾਂਪੁਰਖਾਂ ਦੇ ਦਿਤੇ ਹੋਇ ਬਚਨ (ਵਰ) ਬੀ ਲੋਪ ਹੋ ਗਏ।

ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਬਾਬਰ ਕਿਆਂ ਨੂੰ ਸੱਤਿ ਬਾਦਸ਼ਾਹੀਆਂ ਬਖਸ਼ੀਆਂ (ਸਾਰੇ ਇਤਿਹਾਸਕਾਰਾਂ ਨੇ ਮੰਨਿਆਂ ਹੈ) ਅੰਤਰਯਾਮੀ ਗੁਰੂ ਜਾਣਦੇ ਸਨ ਕਿ ਏਹੁ ਲੋਕ ਰਾਜ ਸਤਾਂ ਪ੍ਰਾਪਤ ਕਰਕੇ ਅਭੀਮਾਨ ਵਿਚ ਆ ਮਹਾਂਪੁਰਖਾਂ ਦੇ ਬਚਨ ਭੁਲ ਜਾਂਦੇ ਹਨ ਤੇ ਪਰਜਾ ਤੇ ਜ਼ੁਲਮ ਕਰਨੋ ਸੰਕੋਚ ਨਹੀਂ ਕਰਦੇ, ਪਰਜਾ ਦੁਖੀ ਹੋ ਉਠਦੀ ਹੈ। ਇਸ ਕਾਰਣ ਗੁਰੂ ਜੀ ਨੇ (ਗੁਰੂ ਨਾਨਕ ਦੇਵ ਜੀ ਨੇ) ਵੀ. ਜਿਮੇਂ ਜਿਮੇਂ ਬਾਬਰ ਦੇ 'ਤਖਤ' ਦਾ ਵਾਰਸ ਇਕ ਤੋਂ ਦੂਜਾ ਹੁੰਦਾ ਗਿਆ, ਤਿਉਂ ਤਿਉਂ 'ਬਾਬੇ' ਦਾ 'ਤਖਤ' ਬੀ-ਗੁਰ ਗੱਦੀ ਦੇ ਰੂਪ ਵਿਚ ਸ਼ਸ਼ੋਭਤ ਹੁੰਦਾ ਗਿਆ। ਅੰਤ ਬਾਬਰ ਕਿਆਂ ਨੇ ਜ਼ੁਲਮ ਕਰਨੇ ਘਟ ਨਹੀਂ ਕੀਤੀ ਤੇ ਬਾਬੇ ਕਿਆਂ ਨੇ ਧਰਮ-ਦੀ ਕੁਰਬਾਨੀ ਕਰਨੋ ਸੰਕੋਚ ਨਹੀਂ ਕੀਤਾ, ਭਾਵੇਂ ਬਾਬਰ ਕਿਆਂ, ਨੂੰ ਖਤਮ ਕਰਨ ਦੇ ਕਈ ਢੰਗ ਵਰਤੇ, ਪਰ ਅੰਤ ਗੁਰੂ ਕਿਆ ਨੇ ਕੁਰਬਾਨੀਆਂ ਦੇ ਕੇ ਧਰਮ ਦੀ ਸੀਮਾਂ ਨੂੰ ਹੋਰ ਪੱਕਿਆਂ ਕਰ ਦਿਤਾ, ਜਿਸ ਵਿਖੇ ਛੇਵੇਂ ਗੁਰੂ ਤੇ ਦਸਵੇਂ ਗੁਰੂ ਜੀ ਨੇ ਸਿਖਾਂ ਵਿਚ ਬੀਰ-ਰਸ ਭਰ ਬਾਬਰ ਕਿਆਂ ਦੇ ਸਾਹਮਣੇ, ਸ਼ਸਤ੍ਰ ਧਾਰੀ ਸਿੰਘ ਸੂਰਮੇ ਬਣਾ ਖੜੇ ਕਰ ਦਿਤੇ ਤੇ ਧਰਮੀ ਤਲਵਾਰ ਦੀ ਧਾਰ ਦੀ ਟੱਕਰ ਜ਼ੁਲਮੀ ਤਲਵਾਰ ਨਾਲ ਹੋਣ ਲਗ ਪਈ, ਅਤੇ ਜੋ ਨਿਰਦੋਸੇ ਨਿਰਬਲਾਂ ਨਿ-ਹਥਿਆਂ ਤੇ ਜ਼ੁਲਮ ਹੁੰਦੇ ਸਨ ਉਹ ਠੱਲ ਗਏ, ਤੇ ਇਨ੍ਹਾਂ ਘੋਰ ਸੰਗ੍ਰਾਮਾਂ ਵਿਚ ਪੈ ਕੇ ਬਾਬੇ ਦਾ ਸਿਖ-ਖਾਲਸਾ ਹੋਰ ਵੀ ਨਿਡਰ ਤੇ ਦਲੇਰ ਹੁੰਦਆ ਗਆ, ਇਸਤਰ੍ਹਾਂ ਬਾਬੇ ਕੇ ਤਖਤ ਦੇ ਮਾਲਕ ਗੁਰੂ ਗੋਬਿੰਦ ਸਿੰਘ ਜੀ ਨੇ ਸਿਖਾਂ ਨੂੰ ਸਿੰਘ ਸੁਪਾਹੀ ਬਣਾਣ ਦੀ ਪੱਕੀ ਠਾਣ ੧੭੫੬, ਬਿੰ: ਦੀ ਵੈਸਾਖੀ ਤੇ ਅੰਮ੍ਰਿਤ ਤਿਯਾਰ ਕਰ ਆਪਣੇ ਸਿਖ ਪੰਥ ਨੂੰ ਨਵਾਂ ਰੂਪ ਦਿਤਾ, ਜਿਸ ਵਿਚ ਗੁਰੂ ਜੀ ਨੇ ਸਭ ਤੋਂ ਪਹਿਲਾਂ ਪੰਜ ਪਿਆਰੇ (ਗੁਰੂ ਨਾਨਕ ਦੇਵ ਜੀ ਦੇ ਲਿਖਣ ਅਨੁਸਾਰ). "ਪੰਚ ਪ੍ਰਵਾਣ ਪੰਚ ਪ੍ਰਧਾਨ ਪੰਚਹਿ ਪਾਵਹ ਦਰਗਾਹ ਮਾਣ, ਪੰਚੇ ਸੋਹਿ ਦਰ ਰਾਜਾਨ (ਅਤੇ) ਪੰਚਾ ਕਾ ਗੁਰੁ ਏਕ ਧਿਆਨ" ਥਾਪੇ ਅਰ ਆਪਣੇ ਘਰ ਵਿਚ "ਦੇਯਾ ਧਰਮ ਕਾ ਮੂਲ ਹੈ" ਦੀ ਵਿਚਾਰ ਕਰ ਪਹਿਲਾ "**ਦੇਯਾ**" ਦੀ ਸਥਾਪਨਾ ਕੀਤੀ ਕਿਉਂ, ਜਿਸ ਘਟ ਵਿਖੇ ਦਿਆਲਤਾ ਦਾ ਵਾਸਾ ਹੋਵੇ ਉਸ ਵਿਚ "**ਧਰਮ**" ਕਰਨ ਦਾ ਉੱਦਮ ਆ ਜਾਂਦਾ ਹੈ, ਕਿਉਂਕਿ ਧਰਮ ਇਕ ਸਹਾਰਾ ਦੇਣ ਵਾਲੀ "ਧਿਰ" ਆਸਰਾ ਹੈ ਜੋ ਕਿਸੇ ਡਿਗਣ ਲਗੀ ਵਸਤੂ ਨੂੰ ਸਹਾਰਾ ਦੇ ਕੇ ਢਹਿਣ ਨਹੀਂ ਦੇਂਦੀ ਤੇ ਜਦ ਕਿਸੇ ਡਿਗਦੀ ਚੀਜ਼ ਨੂੰ ਕੋਈ ਸਹਾਰਾ ਮਿਲ ਜਾਵੇ ਤਾਂ ਉਸ ਵਿਚ "**ਹਿੰਮਤ**" ਆ ਜਾਂਦੀ ਹੈ, ਅਤੇ ਹਿੰਮਤ ਵਾਲਾ ਪੁਰਸ਼ਾਰਥੀ ਆਪਣੇ ਬਲ ਸੱਤਾਂ ਦੇ ਸਹਰੇ ਸਭਨੂੰ "ਮੇਂ-ਹੁਕਮ" ਹੁਕਮ ਸਾਥ ਚਲਣ ਦੀ ਪ੍ਰੇਰਨਾ ਕਰਦਾ ਹੋਇਆਂ ਇਕ ਇਤਫਾਕ ਦੇ ਧਾਗੇ ਵਿਚ ਪਰੋ ਲੈਂਦਾ ਹੈ, ਫਿਰ ਉਹ ਐਸੇ ਪੂਰਨ ਗੁਣਾਂ ਵਾਲਾ ਪ੍ਰਾਣੀ ਉਪਰੋਕਤ ਸਤਾਂ ਨੂੰ ਪ੍ਰਾਪਤ ਕਰਦੇ ਹੁਕਮਰਾਨ "**ਸਾਹਿਬ**" ਕਹਿਲੌਂਦਾ ਹੈ। ਇਸਤਰ੍ਹਾਂ ਗੁਰੂ ਜੀ ਨੇ ਖਾਲਸਾ

ਦੀ ਨੀਂਵ ਪੂਰਣ ਪ੍ਰਤਾਪੀ ਪੰਜਾ ਤੱਤਾਂ ਦੇ ਆਧਾਰ ਰੱਖੀ, ਤੇ ਆਪਣੇ ਘਰ "ਰਾਜ ਤੇ ਯੋਗ ਦੋਹਾਂ ਦਾ ਮੇਲ ਕਰਕੇ ਉਪਦੇਸ਼ ਦਿਤਾ :—

"ਜਾਗਤ ਜੋਤ ਜਪੈ ਨਿਸਬਾਸਰ ਏਕ ਬਿਨਾਂ ਮਨ ਨੈਕ ਨਾ ਆਨੈ ।
ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰੱਤ ਗੋਰ ਮੜ੍ਹੀ ਮਠ ਭੂਲ ਨਾ ਮਾਨੈ ।
ਤੀਰਥ ਦਾਨ ਦੈਯਾ ਤਪੁ ਸੰਜਮ ਏਕ ਬਿਨਾ ਨਹਿ ਏਕ ਪਛਾਨੈ ।
ਪੂਰਨ ਜੋਤਿ ਜਗੇ ਘਟ ਮੈ ਤਬ ਖਾਲਸਾ ਤਾਹਿ ਨ ਖਾਲਸ ਮਾਨੈ । ਜਾਨੈ

ਮੇਰੀ ਲਿਖੀ ਜਾ ਰਹੀ ਪੁਸਤਕ"ਵੈਸਾਖੀ ਅਤੇ ਪੰਜ ਪਿਆਰੇ" ਵਿਚੋਂ 'ਕੰਵਲ'

ਅਸੀਂ ਪਿਛੇ ਲਿਖ ਆਏ ਹਾਂ ਕਿ ਜਦੋਂ ਖਾਲਸੇ ਤੇ ਕਿਸੇ ਸੂਰਬੀਰ ਮਹਾਂ ਪੁਰਖ ਦਾ ਅੰਕੁਸ਼ ਨਾ ਰਿਹਾ ਤਾਂ ਉਸਦੀ ਕਲਾ ਕੋਛਲ ਜਾਂਦੀ ਰਹੀ ਤੇ ਇਹੁ ਆਪਣਾ ਆਪ ਭੁਲਕੇ ਗੈਰਾਂ ਦੇ ਦਰ ਦਾ ਗੁਲਾਮ ਬਣ ਪਿੰਜਰੇ ਪੈ ਗਆਂ ।

**ਸੰਤ-ਖਾਲਸਾ**

ਗੁਰੂ ਰਾਮ ਸਿੰਘ ਜੀਵੀ ਬਾਬੇ ਕੇ ਰੂਹਾਨੀ ਤਖਤ ਦੇ ਮਾਲਕ ਸਨ । ਇਨ੍ਹਾਂ ਅੰਦਰ ਬਾਬੇ ਕਿਆਂ ਦੀਆਂ ਰਿਵਾਇਤਾਂ ਭਰੀਆਂ ਪਈਆਂ ਸਨ, ਤੇ ਇਨ੍ਹੀ ਆਪਣੀ ਅੱਖੀਂ ਖਾਲਸੇ ਹਥੋਂ ਖੁੰਝਦਾ ਜਾ ਰਿਹਾ ਰਾਜ, ਡਿਠਾ ਸੀ, ਇਸ ਲਈ ਪ੍ਰਤਿਗੱਯਾ ਕੀਤੀ," ਮੈਂ ਫਿਰ ਕਰੂੰਗਾ ਖਾਲਸਾ ਵਸੇ ਵਿਚ ਪੰਜਾਬ" ਅਨੁਸਾਰ ੧੯੧੪ ਬਿ: ਦੀ ਵੈਸਾਖੀ ਤੇ ਸੰਤ ਖਾਲਸੇ ਦੀ ਰਚਨਾ ਕੀਤੀ ਜੋ ਦਸਮੇਸ਼ ਜੀ ਦੇ ਐਨੂ ਅਨਕੂਲ ਸੀ-ਅਤੇ ਇਨ੍ਹਾ ਬੀ ਪਹਿਲਾਂ ਪੰਜਾ ਪਿਆਰਿਆਂ ਦੀ ਸਥਾਪਨਾ ਕੀਤੀ ਜਿਨ੍ਹਾਂ ਦੇ ਨਾਮ ਇਸ ਪ੍ਰਕਾਰ ਸਨ-ਸੰਤ ਕਾਨ ਸਿੰਘ, ਸੰਤ ਲਾਭ ਸਿੰਘ, ਸੰਤ ਆਤਮਾ ਸਿੰਘ, ਸੰਤ ਨੈਣਾ ਸਿੰਘ, ਸੰਤ ਸੁੱਧ ਸਿੰਘ । ਸੰਖੇਪ ਨਾਲ "ਕਾਨ" ਦਾ ਭਾਵ **ਮ੍ਰਯਾਦਾ ਹੈ ।** "ਲਾਭ" ਦਾ **ਨਫ਼ਾ** "ਆਤਮਾਂ ਤੋਂ **ਆਤਮ ਗਿਯਾਨ** "ਨੈਣ" ਦਾ **ਨੇਤ੍ਰ (ਅੱਖ)** "**ਸੁਧ**" ਤੋਂ **ਪਖੰਡਾ ਵੈਹਿਮਾਂ ਤੋਂ ਮੁਕਤ-ਪਵਿਤ੍ਰ** ਪੂਰਾ ਅਰਥ:—ਜਿਸ ਘਰ ਵਿਚ ਸਾਰੇ ਕੰਮ ਮ੍ਰਯਾਦਾ ਅਨੁਸਾਰ ਹੁੰਦੇ ਹੋਣ ਉਸ ਘਰ ਵਿਖੇ "ਲਾਭ" ਦੀ ਪ੍ਰਾਪਤੀ ਅਵੱਸ਼ਯ ਹੁੰਦੀ ਹੈ ਤੇ ਉਸ ਘਰ ਦੇ ਸਾਰੇ ਪਰੇਮੀਆਂ ਦੀ ਬੁਧਿ ਨਿਰਮਲ ਅਤੇ ਆਤਮ ਗਿਯਾਨ ਨਾਲ ਭਰਪੂਰ ਹੁੰਦੀ ਹੈ ਤੇ ਫਿਰ ਉਸ ਮਹਾਨ ਆਤਮਾਵਾਂ ਦੀ ਗਿਯਾਨ ਦੀ ਅੱਖ ਖੁਲ ਔਂਦੀ ਹੈ ਤੇ । ਉਸਦਾ ਮਨ ਸਾਫ ਸ਼ੁਧ ਹੋ ਜਾਂਦਾ ਹੈ, ਤੇ ਨਿਰਮਲ ਹੋਇਆ ਮਨ "ਬ੍ਰਹਮ ਗਿਯਾਨੀ ਆਪ ਪ੍ਰਮੇਸਰ" ਬਣ ਜਾਂਦਾ ਹੈ । ਇਉਂ ਇਸ ਗੁਰਮਤਿ

ਇਸ ਫੋਟੋ ਵਿਚ ਦਸਮੇਸ਼ ਪਿਤਾ ਗੁਰੂਗੋਬਿੰਦਸਿੰਘਜੀ ਮਹਾਰਾਜ ਤੋ ਬਾਦ ਸਿੱਖੀ ਮ੍ਰਯਾਦਾ ਤੋ ਖੁੰਝੇ ਹੋਏ ਜਗਿਆਸੂ, ਸ੍ਰੀ ਸਤਿਗੁਰੂ ਰਾਮ ਸਿੰਘਜੀਦਾ ਪ੍ਰਤਾਪਦੇਖ ਮੁੜ ਸ਼ਰਨ ਆਕੇ, ਅੰਮ੍ਰਿਤਦੀ ਦਾਤਪ੍ਰਾਪਤ ਕ੍ਰਰਹੇ ਹਨ, ਅਤੇ ਦਿਆਲੂ ਸਤਿਗੁਰੂਜੀ, ਭੁੱਲੇ ਭਟਕੇ ਜੀਵਾਂਦੀ-ਕਲਿਆਣ ਹਿਤ-ਸੱਤਿ-ਧਰਮ, ਨਾਮ-ਦਾਨ, ਸਣੇ ਕੇਸੀ ਇਸ਼ਨਾਨ ਤੇ:- ਹੋਏਇਕੱਤ੍ਰ ਮਿਲੋ ਮੇਰੇਭਾਈ, ਦੁਬਧਾ ਦੂਰਕਰੋ ਲਿਵਲਾਇ।

ਹਰਿਨਾਮੇ ਕੀ ਹੋਵਹੁ ਜੋੜੀ, ਗੁਰਮੁਖ ਬੈਸੋਸਫਾ ਬਿਛਾਇ।

ਅਤੇ "ਮਾਨਸਕੀ ਜਾਤਿ ਸਭੈ ਏਕੈ ਪਹਿਚਾਨਬੋ"ਦਾ ਸੱਚਾ ਉਪਦੇਸ ਦੇ, ਮੋਈਪਈ ਸਿੱਖੀਨੂੰ ਮੁੜਸੁਰਜੀਤ ਕਰਰਹੇ ਹਨ।

ਗਿ: ਗਿਆਨਸਿੰਘਜੀ ਪੰਥਪ੍ਰਕਾਸ਼ ਚਿ ਲਿਖਦੇਹਨ:-

"ਪਾਏ ਇਹ ਹੁਕਮ ਪ੍ਰਮੇਸੁਰਕਾ ਵਸੇਸ਼,
ਫਿਰ ਰਾਮ ਮ੍ਰਗੇਸ਼ ਰੂਪਦੇਸ਼ ਦੇਣ ਲਾਗਿਯੋ।
ਹੁੱਕੇ ਛੜਵਾਏ ਰਖਵਾਏ ਕੇਸ ਮੋਨਯੋਕੇ,
ਸੁਧਾ ਛਕਬਾਏਸਿੱਖ, ਭਾਗਜਨੈ ਜਾਗਿਯੋ।
ਫੈਲਿਯੋ ਜਸਭਾਰੀ ਸਿੱਖਥੀਏ ਤਾਹਿਕੇ ਅਪਾਰੀ,
ਸਿੰਘ, ਪੰਥ ਬ੍ਰਿਧਾਇਯੋ, ਨਾਮਰਸ ਪਾਗਿਯੋ।
ਫੀਮ, ਭੰਗ, ਪੋਸਤ, ਸ਼ਰਾਬ, ਮਾਸ, ਚੋਰੀ, ਯਾਰੀ,
ਠਗੀ, ਤਜਿਥੀਏ ਸੰਤ ਸਤਿਜੁਗਿ ਆਗਿਯੋ।

******=========*******

ਰੀਤੀ ਅਨੁਸਾਰ ਸੰਤ* ਖਾਲਸੇ ਦੀ ਰਚਨਾ ਹੋਈ।

‡**ਅੰਮ੍ਰਿਤ** ਉਪਰੋਕਤ ਪੰਜਾਪਿਆਰਆਂ ਨੂੰ ਗੁਰੂ ਜੀ ਨੇ ਖੰਡੇ ਦਾ ਅੰਮ੍ਰਿਤ ਤਿਆਰ ਕਰਕੇ ਛਕਾਇਆ ਪਹਿਲਾਂ ਪੰਜ ੨ ਚੁਲੇ ਛਕਾਇ ਫਿਰ ਪੰਜ ੨ ਨੇਤ੍ਰਾਂ ਛਿੱ ਛਿਟੇ ਮਾਰੇ, ਤੇ ਪੰਜ ੨ ਵਾਰ ਸੀਸ-ਕੇਸਾਂ ਵਿਚ ਛਿੜਕਿਆ ਤੇ ਨਾਲ ਹੀ ਆਖਦੇ ਗਏ ਬੋਲ "ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤਹਿ" ਕਹਿ ਸੂਚਤ ਕੀਤਾ ਕਿ ਤੁਸੀਂ ਅਜ ਤੋਂ (ਜਿਸ ਦਾ ਸਿਮ੍ਰਣ ਵਾਹਿਗੁਰੂ ਹੈ) ਉਸਦਾ ਖਾਲਸਾ ਹੋ ਅਤੇ ਉਸਦੇ

---

*ਗੁਰੂ ਗ੍ਰੰਥ ਜੀ ਵਿਚ ਸੰਤ ਪਦਵੀ ਕੇਵਲ ਗੁਰੂਆਂ ਲਈ, ਭਾਵ-ਗੁਰੂ ਦਾ ਹੀ ਅਰਥ ਰਖਦੀ ਹੈ, ਸੰਤ, ਭਗਤ ਮਿੱਤ੍ਰ ਆਦਿਕ ਸ਼ਬਦ ਗੁਰੂਆਂ ਹਿਤ ਹੀ ਵਰਤੇ ਹਨ। ਪਰ ਅਜ ਕਲ ਅਸੀਂ ਉਸਨੂੰ ਸੰਤ ਆਖਦੇ ਹਾਂ ਜਿਸਦੇ ਲੰਬਾ ਚੋਲਾ (ਭਾਵੇਂ ਕਿਸੇ ਵੀ ਰੰਗ ਦਾ) ਪਾਇਆ ਹੋਇਆ ਹੋਵੇ। ਪਰ ਗੁਰੂ ਨਾਨਕ ਜੀ ਦੇ ਸਮੇਂ ਤੋਂ ਦਸਮ ਗੁਰੂ ਜੀ ਤਕ ਸੰਤ ਪਦਵੀ ਕਿਸੇ ਸਿੱਖ ਨੂੰ ਪ੍ਰਾਪਤ ਨਹੀਂ ਹੋਈ, ਏਹੁ ਕੇਵਲ ਗੁਰੂਆਂ ਤਾਈਂ ਹੀ ਮਹਿਦੂਦ ਰਹੀਂ ਜਿਮੇ,-"ਭਾਗ-ਹੋਆ **ਗੁਰੂ ਸੰਤ** ਮਿਲਾਇਆ"। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਅੰਮ੍ਰਿਤ ਦੀ ਦਾਤ ਦੇ ਸਿੰਘ ਸੁਪਾਹੀ ਖਾਲਸਾ, ਤੇ ਗੁਰੂ ਰਾਮ ਸਿੰਘ ਜੀ ਨੇ ਅੰਮ੍ਰਿਤ ਛਕਾ ਸੰਤ ਸੁਪਾਹੀ ਖਾਲਸਾ ਕੌਮ ਕੀਤਾ। ਇਸ ਦਿਨ ਤੋਂ ਮਾਨੋਂ ਸਿਖ ਪੰਥ ਵਿਖੇ "ਸੰਤ" ਪ੍ਰਥਾ ਕਾਇਮ ਹੋ ਗਈ, ਤੇ ਅੱਜ ਵੀ ਲੋਕ ਨਾਮਧਾਰੀ ਸੰਤ ਖਾਲਸੇ ਦੀ ਰੀਸੇ ਹੀ ਆਪਣੇ ਆਪ ਨੂੰ "ਸੰਤ" ਪਦ ਨਾਲ ਭੁਸ਼ਤ ਕਰ ਦੇ ਹਨ। ਇਸਦਾ ਭਾਵ ਏਹੁ ਹੋਇਆਂ ਕਿ 'ਸੰਤ ਪੱਦ' ਨੂੰ ਖਾਲਸੇ ਵਿਖੇ ਪ੍ਰੀਵਰਤਨ ਕਰਨੇ ਵਾਲੇ ਗੁਰੂ ਰਾਮ ਸਿੰਘ ਜੀ ਹੀ ਸਨ, ਇਸਤੋਂ ਪਹਿਲਾਂ ਸੰਤ ਪਦਵੀ ਕਿਸੇ ਨੂੰ ਪ੍ਰਾਪਤ ਨਹੀਂ ਸੀ ਹੋਈ (ਗੁਰ ਸਿੱਖਾਂ ਵਿਖੇ ਆਮ ਕਰਕੇ ਨਹੀਂ ਖਾਸ ਖਾਸ ਸਿਖਾਂ ਨੂੰ ਗੁਰੂ ਜੀ ਵਲੋਂ "ਭਾਈ" ਪਦ ਹੀ ਆਦਰ ਸੂਚਕ ਵਰਤਿਆ ਜਾਂਦਾ ਸੀ) ਹੋਰ ਵੀ ਕਿਨੇ ਸੰਤ ਮਹਾਤਮਾਂ ਗੁਰੂ ਰਾਮ ਸਿੰਘ ਜੀ ਤੋਂ ਬਾਦ ਹੋਇ ਹਨ ਕਿਸੇ ਨੇਂ ਵੀ ਆਜ਼ਾਦੀ ਸੰਗ੍ਰਾਮ ਵਿਚ ਪੈਰ ਨਹੀਂ ਰਖਆ। ਸਿੱਖੀ ਦਾ ਪ੍ਰਚਾਰ ਵੀ ਜੇ ਕੀਤਾ, ਓਹ ਬੀ ਗੁਰੂ ਰਾਮ ਸਿੰਘ ਜੀਤੋਂ ਪ੍ਰਿਤ ਹੋ ਕਿ ਹੀ ਕੀਤਾ। ਪਰ ਆਜ਼ਾਦੀ ਦ੍ਰਿਸ਼ਟੀ ਕੋਣ ਨਾਲ ਨਹੀਂ ਕੇਵਲ ਆਪਣੀ ਪ੍ਰਭਤਾਹਿਤ ਹੀ ਕੀਤਾ।

‡ਬਹੁਤ ਲੋਕ ਇਸ ਗਲ ਤੋਂ ਵੀ ਅਗਿਯਾਨ ਹਨ ਕਿ ਨਾਮਧਾਰੀ ਅੰਮ੍ਰਿਤ ਕਿਮੇਂ ਤਿਆਰ ਕਰਦੇ ਹਨ ਨਾਮਧਾਰੀਆਂ ਦੀ ਰੀਤੀ ਗੁਰਮਤਿ ਤੋਂ ਵਖਰੀ ਨਹੀਂ ਨਾਮਧਾਰੀ ਵੀ ਪਹਿਲਾਂ ਪੰਜ ਸਿੰਘ ਅੰਮ੍ਰਿਤਧਾਰੀ ਇਸ਼ਨਾਨ (ਸਣੇ ਕੇਸੀ) ਕਰਾਂ ਸੁੱਛ ਬਸਤ੍ਰ ਪੈਹਨ ਕਮਰਕਸੇ ਕਰ ਪੰਜ ਕੱਕਆਂ 'ਚ ਪੂਰਨ ਹੋ ਬੀਰ ਆਸਨ ਲਾ ਲੋਹੇਦੇ ਬਾਟੇ ਵਿਖੇ ਪਤਾਸੇ ਯਾਂ ਗੁੜ ਪਵਿਤ੍ਰ ਜਲ ਪਾ ਤੇ ਗੁਟਕਿਆਂ ਤੋਂ ਬਾਣੀ **ਜਪਜੀ, ਜਾਪ, ਚੌਪਈ ਹਮਰੀ ਕਰੋ ਹਾਥ ਦੇ ਰਛਾ,, ਸਵੇਯੇ ਸ੍ਰਾਵਗ ਸੁਧ, ਤੇ ਆਨੰਦ ਸਾਹਿਬ,** ਆਦਿ ਦਾ ਪਾਠ ਕਰ ਖੰਡਾ ਫੇਰਦੇ ਹਨ। ਬਹੁਤਾ ਖੁਲਾਸਾ ਮੇਰੀ ਲਿਖੀ ਜਾ ਰਹੀ ਪੁਸਤਕ "ਵੈਸਾਖੀ ਅਤੇ ਪੰਜ ਪਿਆਰੇ ਵਿਚ ਹੋਵੇਗਾ।

ਸਿਮਰਣ ਦੇ ਸਹਾਰੇ ਹੀ ਤੁਹਾਡੀ ਫਤਹਿ (ਜਿੱਤ) ਹੋ ਸਕਦੀ ਹੈ। ਫਿਰ ਕੱਲੇ ਕੱਲੇ ਦੇ ਕੰਨਾ ਵਿਚ (ਜਪਣ ਵਾਸਤੇ) ਮੰਤ੍ਰ ਦਿਤਾ "ਵਾਹਿਗੁਰੂ"* ਜਿਸ ਦਾ ਖੁਲਾਸਾ ਪੰਜਾਬੀ ਗੁਰਬਾਣੀ ਵਿਚ ਕੀਤਾ "ਉਚਾ ਨਹੀ ਕਹਿਣਾ ਮਨ ਮਹਿ ਰਹਿਣਾ" ਅਤੇ ਗੋਪ ਰਾਖੀਐ ਮੰਤ੍ਰ ਜਉ ਪ੍ਰਗਿੱਟ ਬੇ-ਫਲ ਹੋ ਜਾਂਦਿ" ਤੇ ਮਨਹਿ ਪ੍ਰਗਾਸ ਭੈਯੋ ਭਰਮ ਨਸਿਯੋ "ਮੰਤ੍ਰ" ਦੀਓ ਗੁਰ ਕਾਨ" ਆਦਿ। ਉਪਰੰਤ ਹੇਠ ਲਿਖੇ ਉਪਦੇਸ-ਰਹਿਤਾਂ ਇਸ ਪ੍ਰਕਾਰ ਦਸੀਆਂ ਜੋ "ਜੁਗ ਪਲਟਾਊ ਸਤਿਗੁਰ" ਦੇ ਪੰਨਾ ੩੩-੩੪ ਤੇ ਹਨ।

## ਨਾਮਧਾਰੀ ਅਸੂਲ

(੧) **ਸਦਾਚਾਰਕ**—ਮਾਸ, ਸ਼ਰਾਬ, ਚੋਰੀ, ਯਾਰੀ, ਠੱਗੀ, ਝੂਠ ਦਾ ਤਿਆਗ, ਬਿਆਜ ਨਹੀਂ ਲੈਣਾ, ਜਿਣਸ ਦੇ ਕੇ ਸਵਾਈ ਡਿਉੜੀ ਨਹੀਂ ਲੈਣੀ, ਕਰਜਾ ਲੈ ਕੇ ਵਾਪਸ ਕਰਨਾ, ਧੋਖਾ ਨਹੀਂ ਕਰਨਾ।

(੨) **ਸਮਾਜਕ**—ਕੁੜੀਆਂ ਮਾਰਨ-ਵੇਚਣ, ਵਟੇ ਦੇ ਸਾਕ। ਬਾਲ ਬਿਵਾਹ‡ ਦੀ ਉਕਾ ਹੀ ਮਨਾਹੀ, ਦਾਜ਼ ਦੇ ਰੂਪ ਵਿਚ ਚੀਜ਼ਾਂ ਦੇਣ ਦੀ ਨਿਖੇਧੀ, ਤੇ ਵਿਧਵਾ ਵਿਵਾਹਾਂ ਦੀ ਖੁਲ੍ਹ, ਵੈਹੜਕਾ† ਖੱਸੀ ਨਹੀ ਕਰੋਣਾ।

(੩) **ਧਾਰਮਿਕ**—ਅੰਮ੍ਰਿਤ ਵੇਲੇ ਸਣੇ ਕੇਸ਼ੀ ਇਸ਼ਨਾਨ ਕਰ ਕੇ ਨਾਮ ਜਪਣਾ, ਬਾਣੀ ਦਾ ਪਾਠ ਕਰਨਾ ਤੇ ਸਾਦੀ ਖੁਰਾਕ. ਸਾਦੀ ਪੌਸ਼ਾਕ, ਸਿੱਧੀ ਦਸਤਾਰ ਧਾਰਨ ਕਰਨੀ, ਉਨ ਦੀ ਮਾਲਾ, ਆਸਣ ਪਊਦੇ ਗੜਬਾ ਰਖਣਾ, ਸੁਚ ਸੰਜਮ ਦੀ ਧਾਰਨਾ ਅਤਿੱਥੀ-ਸਤਿਕਾਰ—ਭਾਵ ਆਇ ਪ੍ਰੋਹਣਿਆਂ ਆਦਰ, ਗਊ ਗ੍ਰੀਬ ਦੀ ਰਖਆ ਕਰਨੀ, ਯੱਗ ਹੋਮ, ਤੇ ਪੰਜਾਂ ਕਕ੍ਰਾਰਾਂ ਦੀ ਮ੍ਰਯਾਦਾ ਦਾ ਵਿਧਾਨ, ਅਹਿੰਸਾ ਦੀ ਪਾਲਨਾ।

(੪) **ਰਾਜਨੀਤਕ**—ਸਰਕਾਰੀ ਨੋਕਰੀ ਨਹੀਂ ਕਰਨੀ, ਗੈਰ ਸਰਕਾਰੀ ਸਕੂਲਾਂ ਵਿਚ ਬਚੇ ਨਹੀਂ ਪੜੋਣੇ†† ਆਪਸ ਵਿਚ ਦੇ ਮੁਕੱਦਮੇ ਆਪਣੀਆਂ ਪੰਚਾਇਤਾਂ ਵਿਚ ਨਿਬੇੜਣੇ,

---

*"ਵਾਹਿਗੁਰੂ ਬਰ ਸੁੰਦਰ ਨਾਮੁ। ਸਦਾ ਸੁਆਰੇ ਹਮਰੇ ਕਾਮੁ। ਇਕ ਅਵਿਲੰਬ ਨਾਮ ਕੋਦਿ ਜਾਨਾ। ਕਲੀ ਕਾਲ ਸਮ੍ਰਥਨ ਆਨਾ।"

‡ਖੱਸੀ ਕਰਨ ਨਾਲ ਨਸਲ ਮਾਰੀ ਜਾਂਦੀ ਹੈ। †ਬਾਲ ਵਿਵਾਹ ਦੀ ਕੁਰੀਤੀ ਨੂੰ ਰੋਕਣ ਵਾਸਤੇ ਸਤਿਗੁਰੂ ਜੀ ਨੇ ਆਗਿਆ ਕੀਤੀ ਸੀ ਕਿ ੧੪-੧੫ ਸਾਲਾਂ ਤੋਂ ਘਟ ਕੋਈ ਕੁੜੀ ਨਾ ਬਿਆਹੇ। ਕਿਉਂਕਿ ਉਸ ਸਮੇਂ ਬਹੁਤ ਛੋਟੀ ਉਮਰ ਦੀ ਲੜਕੀ ਦੀ ਸ਼ਾਦੀ ਕੀਤੀ ਜਾਂਦੀ ਸੀ ਆਮ ਰਿਵਾਜ ਹੋ ਗਿਆ ਸੀ। ††ਭਾਵ ਆਪਣੀ ਭਾਸਾ ਤੋਂ ਬਿਨਾ ਹੋਰ ਨੂੰ ਮਲੇਛ ਭਾਸ਼ਾ ਕਿਹਾ ਹੈ। ਜਿਸ ਦੇ ਪੜ੍ਹਨ ਨਾਲ ਮਨੁੱਖ ਦੀ ਬੁਧਿ ਫਿਰ ਜਾਂਦੀ ਹੈ। ਗੁਰੂ ਜੀ ਨੇ ਲਿਖਆ ਹੈ, "ਖਤ੍ਰੀਆਂ ਤਾ ਧਰਮ ਛੋਡਆਂ ਮਲੇਛ ਭਾਖਆਂ ਗਹੀ ਸ੍ਰਿਸਟ ਸਭ ਇਕ ਵਰਣ ਹੋਈ ਧਰਮ ਕੀ ਗਤਿ ਰਹੀ"—ਜੈਸੀ ਬੋਲੀ ਐਸੀ ਟੋਲੀ।

ਸੁਦੇਸ਼ੀ ਚੀਜ਼ਾਂ ਵਰਤਣੀਆਂ (ਗੈਰ) ਸਰਕਾਰੀ ਡਾਕ ਵਿਚ ਚਿਠੀ ਨਹੀਂ ਪਉਣੀ, ਅਤੇ ਲਗਦੀ ਵਾਹੇ ਰੇਲ ਤੇ ਨਹੀਂ ਚੜ੍ਹਨਾ ਆਦਿ ।

**ਹੋਰ**—੨੭ ਫਗਣ ਸੰਬਤ ਬਿ: ੨੦੨੨, ੧੦ ਮਾਰਚ ਸੰ: ਈ: ੧੯੬੬, ਸਤਿਜੁਗ ਦੇ ਬਸੰਤ ਨੰਬ੍ਰ ਵਿਚੋਂ **ਸਤਿਗੁਰੂ ਰਾਮ ਸਿੰਘ ਜੀ ਦੇ ਲਿਖਤੀ ਪਵਿੱਤ੍ਰ ਹੁਕਮ**

(੧) ਸਾਰੀ ਸੰਗਤ ਨੇ ਸਾਦਗੀ ਏਹੀ ਜੇਹੀ ਫੜਨੀ. ਕੋਈ ਕਿਸੇ ਤਰ੍ਹਾ ਦੀ ਨਿੰਦਾ ਕਰੇ ਉਸ ਦੇ ਬਲ ਧਿਆਨ ਨਹੀਂ ਕਰਨਾ । ਚਾਹੇ ਕੋਈ ਕਿਸੇ ਨੂੰ ਮਾਰੇ ਤਾਂ ਬੀ ਸਬਰ ਕਰ ਜਾਣਾ । ਪ੍ਰਮੇਸਰ ਖਿਮਾ ਧੀਰਜ ਵਾਲਿਆਂ ਦੇ ਸਦਾ ਅੰਗ ਸੰਗ ਹੈ ।

(2) ਮੇਰੀ ਲਜਿਆ ਤੁਸੀਂ ਸਾਧ ਸੰਗਤ ਨੇ ਰਖਣੀ ਹੈ । ਜੇ ਕਰ ਤੁਸੀਂ ਭਲੇ ਹੋਵੋਗੇ ਤਾਂ ਮੈਨੂੰ ਬੁਰਾ ਕਿਸੇ ਨੇ ਨਹੀਂ ਆਖਣਾ ।

(੩) ਲੜਕੇ ਲੜਕੀਆਂ ਨੂੰ ਆਖਰ ਪੜਾਉਣੇ ਹੋਨ ਆਉਂਦੀ ਦੇ ਨਾਲ ।

(੪) ਜੇ ਕੋਈ ਨਿੰਦਾ ਹੁੰਦੀ ਹੈ ਤਾਂ ਨਿੰਦਾ ਤਾਂ ਜਗਤ ਦਾ ਅਹਾਰ ਹੀ ਹੈ । ਕਿਸ ਕਿਸ ਦੀ ਨਿੰਦਾ ਨਹੀ ਕੀਤੀ ਜਗਤ ਨੇ । ਤੁਸੀਂ ਗੁਰੂ ਜੀ ਕੇ ਬਚਨਾ ਬਲ ਧਿਆਨ ਕਰਨਾ ।

(੫) ਬੇਨਤੀ ਕਰਦੇ ਰਿਹਾ ਕਰੋ ਅੰਤ੍ਰਯਾਮੀ ਪ੍ਰਮੇਸ਼ਰ ਅਗੇ । ਪ੍ਰਮੇਸ਼ਰ ਸਭ ਕੁਛ ਸੁਣਦਾ ਬੀ ਹੈ ਤੇ ਸਭ ਕੁਛ ਦੇਣ ਨੂੰ ਸਮਰਥ ਹੈ ।

(੬) ਬੀਮਾਰ ਦੀ ਸੇਵਾ ਕਰਨੀ ਬੜਾ ਹੀ ਪੁੰਨ ਹੈ।

(੭) ਭਜਨ ਬਾਣੀ ਤੇ ਬਿਨਾ ਭਾਵੇ ਕੋਈ ਕਿਤਨਾ ਕੰਮ ਕਰੇ, ਰਿਜਕ ਦਾ ਬਾਧਾ ਨਹੀਂ ਹੁੰਦਾ । ਜੇ ਰਿਜਕ ਬੀ ਹੈ ਕਿਸੇ ਪਾਸ ਬਹੁਤਾ ਉਧੀ ਨੀਤ ਨਹੀਂ ਭਰਦੀ, ਤ੍ਰਿਸਨਾ ਦੀ ਅਗ ਸਦਾ ਲਗੀ ਰਹਿੰਦੀ ਹੈ । ਪੁੰਨ ਵੀ ਨਹੀਂ ਹੋ ਸਕਦਾ । ਧਨੁ ਪਿਆ ਈ ਛਡ ਕੇ ਮਰ ਜਾਂਦਾ ਹੈ । ਦੁਰਗਤੀ ਕੋ ਪ੍ਰਾਪਤ ਹੋਇ ਜਾਂਦਾ ਹੈ ਬਿਨਾ ਭਜਨ ਪੁੰਨ ਦੇ ।

(੮) ਜੂਠਾ ਨਾ ਕੋਈ ਕਿਸੇ ਨੂੰ ਦੇਵੇ ਨਾ ਕੋਈ ਜੂਠਾ ਲੇਵੇ । ਇਹ ਕਾਸਦਾ ਸੀਤ ਪ੍ਰਸਾਦ ਹੈ । ਜੀਆਂ ਦਾ ਜੂਠਾ ਖਾਧੇ ਤੇ ਕੀਧੇ ਕੁਬਾੜ ਖੁਲ ਗਏ ਹੈਨ ।

(੯) ਕਿਸੇ ਦਾ, ਧਕਾ ਕਰ ਕੇ, ਚੋਰੀ ਕਰ ਕੇ, ਠਗੀ ਕਰ ਕੇ ਕੱਖ ਆਦਿਕ ਬੀ ਨਹੀਂ ਲੈਣਾ ।

(੧੦) ਜਥਾ ਸਕਤ, ਭੁਖੇ ਨੂੰ ਅੰਨ ਬੀ ਦੇਣਾ, ਨੰਗੇ ਨੂੰ ਕਪੜਾ ਜੋੜਾ ਬੀ ਦੇਣਾ ਜ਼ਿਨਾ ਸਰੇ । ਪੁੰਨ ਦਾਨ ਤੇ ਧਨ ਨਹੀਂ ਘਟਦਾ । ਧਨ ਤੇ ਕੁਚਾਲ ਚਲਣ ਤੋਂ ਘਟ ਜਾਂਦਾ ਹੈ ।

(੧੧) ਜਿਤਨੇ ਸੁਖ ਹੈਨ ਲੋਕ ਦੇ ਪ੍ਰਲੋਕ ਦੇ ਸੁਖ ਸਾਰੇ ਗੁਰਮਤਿ ਮੈਂ ਹੈਨ, ਜਿਤਨੇ ਦੁਖ ਹੈਨ ਸੋ ਮਨਮਤਿ ਮੈਂ ਹੈਨ ।

(੧੨) ਆਪਣੇ ਬਲੋਂ ਜਗ ਸੀਰੀ ਨਾਲ ਨਰਮਾਈ ਰਖਣੀ । ਥੋੜੇ ਕਖ ਪਠੇ ਬਲੋਂ ਗਲ ਨਹੀਂ ਪੈਣਾ । ਜ ਆਪ ਨਰਮਾਈ ਰਖੋਗੇ ਤਾਂ ਸੀਰੀ ਕੰਮ ਬੀ ਅਛਾ ਕਰਨਗੇ ।

(੧੩) ਭਾਈਆਂ ਨੇ ਆਪਸ ਮੈਂ ਅਛੀ ਤਰ੍ਹਾਂ ਮਿਲਦੇ ਰਹਿਣਾ ਕਠੇ ! ਕਿਤੇ ਜੁਦੇ ਜੁਦੇ ਨਾ ਹੋਇ ਜਾਣਾ ਤੀਮੀ ਤਲੀਆਂ ਦੇ ਆਖੇ ।

(੧੪) ਬਗਾਨੀ ਅੰਸ ਕਿਸੇ ਤਰ੍ਹਾਂ ਬੀ ਨਹੀਂ ਲੈਣੀ, ਚੁਰਾਕੇ, ਨਾ ਖੋਹ ਕੇ, ਨਾ ਠਗੀ ਕਰ ਕੇ। ਜੇ ਡਿਗੀ ਪਈ ਬੀ ਲਭੇ ਤਾਂ ਜਿਸ ਦੀ ਹੋਵੇ ਉਸ ਕੋ ਦੇ ਦੇਣੀ।

(੧੫) ਕਰਜਾ ਲੈ ਕੇ ਨਾ ਦੇਣਾ ਏਹ ਚੋਰੀ ਧਾੜੇ ਤੇ ਬੀ ਬਡਾ ਪਾਪ ਹੈ।

(੧੬) ਬਿਗਾਨੀ ਅੰਸ ਦਾ ਤਿਆਗ ਕਰਨਾ ਏਹ ਬਡਾ ਧਰਮ ਹੈ। ਗੁਰੂ ਜੀ ਦਾ ਹੁਕਮ ਹੈ, ਹਕੁ ਬਗਾਨਾ ਉਸ ਸੂਅਰ ਉਸ ਗਾਇ। ਸੋ ਭਾਈ ਜਿਸ ਹਿੰਦੂ ਨੇ ਗਊ ਖਾਇ ਲਈ ਉਸ ਦਾ ਤਾਂ ਕੁਛ ਨਾ ਰਿਹਾ। ਚਾਹੇ ਸਿਖ ਹੋਵੇ ਚਾਹੇ ਬਾਮਣ, ਖਤ੍ਰੀ ਹੋਵੇ ਭਾਮੇ ਮੁਸਲਮਾਨ ਹੋਵੇ ਉਸ ਦਾ ਪਖੁ ਨਾ ਗੁਰੂ ਕਰੇਗਾ ਨਾ ਪੀਰ ਕਰੇਗਾ। ਪ੍ਰਤੀਤ ਜਾਣਨੀ ਭਾਮੇ ਪੂਜਾ ਕਰੇ ਭਾਮੇ ਨਮਾਜ ਪੜੇ, ਕੁਛ ਬੀ ਥਾਇ ਨਾ ਪਊਗਾ। ਨਾਇ ਨਾਇ ਬਾਣੀ ਬੀ ਭਾਮੇ ਪੜ੍ਹੇ ਸਭ ਨਿਸਫਲ।

(੧੭) ਏ ਦੋਨੋ ਨਹੀਂ ਮਾਸ ਤੇ ਸ਼ਰਾਬ ਬਰਤਣੇ। ਇਹ ਤੇ ਮਲੇਛਾਂ ਦਾ ਖਾਣਾ ਹੈ। ਜੋ ਖਾਊ ਉਸ ਦੀ ਬੁਧ ਮਲੇਛੀ ਹੋਇ ਜਾਊ। ਹੋਰ ਨੀਲਾ ਬੀ ਮਲੇਛਾ ਦਾ ਬਾਣਾ ਹੈ।

(੧੮) ਜਲ ਪ੍ਰਸਾਦਿ ਸੁਚ ਸੋਧ ਦਾ ਵਰਤਣਾ। ਸੁਚ ਸੋਧ ਵਾਲੇ ਬਿਨਾ ਕਿਸੇ ਦੇ ਹੱਥੋਂ ਨਹੀਂ ਛਕਣਾ।

(੧੯) ਝੂਠ ਵਿਚ ਫੁਰਤੀ ਚਲਾਕੀ ਤਾਂ ਬਹੁਤ ਹੈ ਪਰ ਝੂਠ ਦਾ ਦਮ ਥੋੜਾ ਹੈ।

(੨੦) ਸਿਖੀ ਤਾਂ ਭਾਈ ! ਗੁਰਿ ਸਬਦ ਦੇ ਮੰਨਣ ਦੀ ਹੈ। ਬਿਨਾ ਗੁਰਿ ਸਬਦ ਦੇ ਮੰਨੇ ਸਿਖੁ ਨਹੀਂ ਬਣਦਾ, ਨਾ ਹੀ ਸਾਧ ਬਣਦਾ ਹੈ। ਭਾਮੇ ਕਿਤਨੇ ਬਾਣੇ ਬਣਾਵੇ ਕੋਈ ਪਰ ਗੁਰੂ ਸ਼ਬਦਿ ਮੰਨੇ ਬਿਨਾ ਕਿਛੁ ਬੀ ਹਥਿ ਨਹੀਂ ਔਂਦਾ ਏਹੁ ਸਰਬ ਸ਼ਾਸਤ੍ਰ ਕਾ ਮਤੁ ਹੈ।

(੨੧) ਜੋ ਸਵਾ ਪਹਿਰੁ ਰਾਤ ਰਹਿੰਦੀ ਕੋ ਸਾਥ ਇਸਨਾਨ ਕਰ ਸੁਮੈਤ ਕੇਸੀ, ਗੁਰਬਾਨੀ ਤੇ ਨਾਮ ਦਾ ਉਚਾਰ ਕਰੇ, ਉਸ ਕੋ ਮੋਤੀ ਦਾਨ ਦਾ ਪੁੰਨ ਹੁੰਦਾ ਹੈ। ਫੇਰ ਸੁਵਾਰਨ ਦਾ, ਫੇਰ ਰੁੱਪੇ ਦਾ। ਫੇਰ ਤਾਂਬੇ ਦਾ। ਫੇਰ ਅੰਨ ਦਾ। ਫੇਰ ਦੁਧ ਦਾ। ਫੇਰ ਜਲ ਦਾ, ਫੇਰ ਦਿਨ ਚੜੇ ਪੁੰਨ ਕੁਛ ਨਹੀਂ ਪਿੰਡਾ ਧੋ ਲੈਣਾ ਹੈ।

(੨੨) ਬਾਣੀ ਸਭ ਨੇ ਕੰਠ ਕਰਨੀ ਜਨਾਨੇ ਮਰਦਾਨੇ ਨੇ ਬੁਢੇ ਬਾਲੇ ਨੇ। ਜੋ ਬਾਣੀ ਪੜੇਗਾ ਅਰ ਭਜਨ ਕਰੇਗਾ ਸੁ ਉਸ ਕੇ ਬਾਸਤੇ ਸਭ ਸੁਖ ਹੋਣਗੇ। ਰਿਜਕ ਦੇ ਬਿਚ ਬੀ ਬਰਕਤ ਹੋਊਗੀ, ਸਰੀਰ ਬੀ ਅਰੋਗ ਰਹੇਗਾ।

(੨੩) ਜੇ ਸਰਬੰਧੀ ਸਰੀਰ ਛੋਡ ਜਾਇ ਤਾਂ ਉਸ ਦੇ ਪਿਛੇ ਰੋਣਾ ਪਿਟਣਾ ਨਹੀਂ। ਜੇ ਕਿਛ ਬਣਿ ਆਵੈ ਜਥਾ ਸ਼ਕਤ ਪੁੰਨ ਦਾਨੁ ਭੋਗ ਪਾਠ, ਸਿਖਾਂ ਨੂੰ ਪ੍ਰਸਾਦਿ ਬਸਤ੍ਰ ਪੋਸਾਕ ਜਿਤਨੀ ਬਣਿ ਆਵੈ ਸੋ ਕਰਨਾ। ਰੋਏ ਪਿਟੇ ਤੇ ਇਕ ਤਾਂ ਪ੍ਰਮੇਸ਼ਰ ਤੇ ਬੇ ਮੁਖੀ ਹੁੰਦੀ ਹੈ ਅਰ ਸਰੀਰ ਨੂੰ ਬੀ ਕਸਟ ਹੁੰਦਾ ਹੈ ਨਾਲੇ ਹਥ ਪਲੇ ਬੀ ਕੁਛ ਨਹੀਂ ਪੈਂਦਾ। ਨਾਲੇ ਸੁਣਿਆ ਹੈ ਜਿਸ ਨੂੰ ਰੋਂਦੇ ਹੈਨਿ ਉਸ ਨੂੰ ਭੀ ਖੇਦ ਹੁੰਦਾ ਹੈ ਸੀਂਢ ਅਰ ਰੋਣ ਦਾ ਪਾਣੀ ਉਸ ਪ੍ਰਾਣੀ ਦੇ ਉਤੇ ਗਿਰਦਾ ਹੈ। ਤਾਂ ਉਹ ਪ੍ਰਾਣੀ ਆਖਦਾ ਹੈ ! ਹੇ ਪ੍ਰਮੇਸ਼ਰ ਏਨਾ ਦਾ ਕੋਈ ਹੋਰ ਮਰੇ ਤਾਂ ਅਛਾ ਹੈ। ਏ ਮੇਰਾ ਪਿਛਾ ਕਿਮੇਂ ਛਡਣ।

(੨੪) ਭੇਖਾਂ ਦੀ ਸੇਵਾ ਕਰਨੀ ਜਥਾ ਸਕਿਤ। ਭਾਵੇਂ ਨਿੰਦਾ ਈ ਕਰਨ ਵਾਲਾ ਹੋਵੇ। ਸੇਵਾ ਕਰਨ ਵਾਲੇ ਕੋ ਸੇਵਾ ਦਾ ਫਲ, ਨਿੰਦਾ ਵਾਲੇ ਨੂੰ ਨਿੰਦਾ ਕਾ, ਆਪ ਸਭ ਸਾਥ ਅਨੰਦ ਰਹਿਣਾ।

(੨੫) ਸਾਰੇ ਆਦਮੀ ਤਾਂ ਕਦੀ ਬੀ ਨਹੀਂ ਰਾਜ਼ੀ ਹੋਏ ਕਿਸੇ ਨਾਲ ਬੀ ਆਪ ਨਾ ਕਿਸੇ ਨੂੰ ਗੁਸੇ ਕਰਨਾ। ਆਪੇ ਗੁਸੇ ਤੇ ਕੋਈ ਹੋਵੇ ਤਾਂ ਉਹ ਜਾਣੇ।

(੨੬) ਤੁਸੀਂ ਨਹੀਂ ਕਿਸੇ ਨਾਲ ਵੈਰ ਭਾਉ ਰਖਣਾ। ਜੇ ਕੋਈ ਤੁਸਾਂ ਦੇ ਰਖੇ ਤਾਂ ਪਿਆ ਝਖ ਮਾਰੇ ਆਪੇ ਹੀ ਹਾਰ ਜਾਊਗਾ।

(੨੭) ਲਾਰਾ ਦੇ ਕੇ ਜੁਵਾਬ ਦੇਣਾ ਬੜਾ ਦੋਸ ਹੈ।

(੨੮) ਭਜਨ ਬਿਨਾ ਦੁਆਈ ਵੀ ਫੈਦਾ ਨਹੀਂ ਕਰਦੀ।

(੨੯) ......ਐਸੇ ਸਰੀਰ ਦੀ ਸੇਵਾ ਕਰੀ ਦਾ ਬਹੁਤ ਮਹਾਤਮ ਹੁੰਦਾ ਹੈ। ਸਤਿ ਕਰ ਕੇ ਮੰਨਣਾ, ਕਿਉਂਕਿ ਮੰਗਣ ਵਾਲਾ ਤਾਂ ਮੰਗ ਲੈਂਦਾ ਹੈ, ਇਕ ਥਾਉਂ ਨਾ ਮਿਲਾ ਦੂਜੇ ਥਾਉਂ ਤੇ ਮੰਗ ਲੈਂਦਾ ਹੈ। ਜਿਸ ਨੇ ਨਾ ਮੰਗਣਾ ਹੋਵੇ ਨਾ ਪਲੇ ਕੁਛ ਹੋਵੇ ਉਸ ਦੀ ਸੇਵਾ ਦਾ ਬਹੁਤ ਲਾਭ ਹੁੰਦਾ ਹੈ।

(੩੦) ਕੌੜਾ ਫਿਕਾ ਨਾ ਬੋਲਣਾ ਕਿਸੇ ਨਾਲ। ਫਿਕਾ ਕਾਸ ਨੂੰ ਬੋਲਣਾ ਹੈ। ਕੀ ਥੁੜਾ ਹੈ ਫਿਕਾ ਬੋਲਣ ਬਿਨਾ।

(੩੧) ਦੋਈ ਤਾਂ* ਗ੍ਰੰਥ ਸਾਹਿਬ, ਸੌ ਸਾਖੀ, ਪ੍ਰੇਮ ਸੁਮਾਰਗੁ ਏਹੁ ਹੁਕਮ ਨਾਮਾ ਹੈ ਸਾਰੀ ਸੰਗਤ ਕੋ ਅਰ ਸਾਰੇ ਭੇਖਾ ਕੋ, ਜਾਤਾਂ ਕੋ ਅਰ ਮੈਂ ਬੀ ਸਾਰੀ ਸੰਗਤ ਦੇ ਬਾਸਤੇ ਲਿਖ ਕੇ ਭੇਜ ਦਿਤਾ ਹੈ।......ਬਿਨਾ ਹੁਕਮ ਮੰਨੇ ਭਾਮੇ ਸੌ ਹੁਕਮ ਨਾਮਾ ਹੋਵੇ ਪਾਸ ਕੁਛ ਸੁਖ ਨਹੀਂ ਹੁੰਦਾ।

(੩੨) ਭਜਨ ਪਾਠ, ਭੋਗ ਪਾਉ ਤਕੜੇ ਹੋ ਕੇ ਤ੍ਹਾਂ ਸਭ ਕੰਮ ਸੌਰ ਜਾਣਗੇ।

(੩੩) ਮੇਰੇ ਤੇ ਸਰੀਰ ਕਰ ਕੇ ਭਾਮੇ ਕਿਤਨੀ ਦੂਰ ਰਹੇ ਪਰ ਜੇ ਭਜਨ ਬਾਣੀ ਕਰੇ ਤਕੜਾ ਹੋਕੇ, ਉਹੋ ਮੇਰੇ ਪਾਸ ਹੈ ਮੈਂ ਉਸ ਦੇ ਪਾਸ ਹਾਂ ਸਦਾ ਈ।......ਬਿਨਾ ਭਜਨ ਬੰਦਗੀ ਜੋ ਮੇਰੇ ਪਾਸ ਬੀ ਭਾਮਾਂ ਰਹੇ ਰਾਤ ਦਿਨ, ਉਹ ਤਾਂ ਮੇਰੇ ਤੇ ਬਹੁਤ ਦੂਰ ਜਾਨਣਾ। ਨਾਲੇ ਪ੍ਰਮੇਸਰ ਤੇ ਵੀ ਦੂਰ ਜਾਨਣਾ।

(੩੪) ਧੀਰਜ ਬਡੀ ਚੀਜ਼ ਹੈ।...ਬਾਧਾ ਕਰਨੇ ਤੇ ਤਾਂ ਰਾਜਸੀ ਅਤੇ ਪਾਤਸ਼ਾਹੀਆਂ ਦਾ ਨਾਸ ਹੋਇ ਗਿਆ ਹੈ।

(੩੫) ਰੰਡੀ ਦੇ ਸੰਗਿ ਤੇ ਇਕ ਤਾਂ ਸਰੀਰ ਨੂੰ ਦੁਖ ਲਗ ਜਾਂਦਾ ਹੈ। ਦੂਜਾ ਪੈਸਾ ਬਰਬਾਦ ਜਾਂਦਾ ਹੈ ਤੀਆ ਧਰਮ ਜਾਂਦਾ ਹੈ। ਚੌਥਾ ਲੋਕਾਂ ਮੈਂ ਬਹੁਤ ਭੰਡੀ ਹੁੰਦੀ ਹੈ।

(੩੬) ਰੰਡੀ ਮੁੰਡੇ ਤੇ ਬਹੁਤ ਕਰ ਕੇ ਬਚਾਣਾ। ਇਹ ਤਾਂ ਨਿਰਾ ਘਾਟੇ ਦਾ ਈ ਥਾਉਂ ਹੈ ਨਫਾ ਕੋਈ ਬੀ ਨਹੀਂ, ਭਲਾ ਭੁੱਲਾ ਸੋ ਭੁਲਾ ਅਗੇ ਤਕੜੇ ਰਹਿਣਾ।

---

*ਆਦਿ ਗੁਰੂ ਗ੍ਰੰਥ ਸਾਹਿਬ ਤੇ ਦਸਮ ਗੁਰੂ ਗ੍ਰੰਥ ਸਾਹਿਬ।

(੩੭) ਜੋ ਮੈਂ ਹੁਕਮ ਦੇਊਗਾਂ ਕਿਸੇ ਦੇ ਬੁਰੇ ਵਾਸਤੇ ਨਹੀਂ ਦੇਂਦਾ।

(੩੮) ਏਹੁ ਬਚਨ ਤ੍ਰਾਂ ਇਕ ਦੇ ਬਾਸਤੇ ਨਹੀਂ ਸਭ ਦੇ ਬਾਸਤੇ ਹੈਨ। ਜੋ ਏਨਾ ਬਚਨਾ ਨੂੰ ਮੰਨੇਗਾ ਤਿਸ ਨੂੰ ਬਹੁਤ ਲਾਭ ਹੋਊਗਾ।

(੩੯) ਜਿਥੇ ਨਾਮ ਹੋਊ ਉਥੇ ਸਾਰੇ ਸੁਕ੍ਰਿਤ ਆਇ ਕਠੇ ਹੋਣਗੇ ਅਰ ਸਾਰੇ ਈ ਦੁਕ੍ਰਿਤ ਭਜਿ ਜਾਣਗੇ।

ਹੁਣ ਅਸੀਂ ਅਗਲੇ ਪੰਨਿਆ ਤੇ ਦੇਸ਼ ਭਗਤ ਗੁਰੂ ਰਾਮ ਸਿੰਘ ਜੀ ਦੇ ਮੁਤੱਲਿਕ। ਦੇਸ ਨਾਲ ਹਿਤ ਰਖਣ ਵਾਲਿਆਂ ਦੀਆਂ ਉਹੁ ਲਿਖਤਾ ਪੇਸ਼ ਕਰਦੇ ਹਾਂ ਜੋ ਉਹਨਾਂ ਦੀਆਂ ਅੱਖਾਂ ਨੇ ਪਰਖ ਕੇ ਜਨਤਾ ਸੌਹੇਂ ਫਖ਼ਰ ਨਾਲ ਆਖੀਆਂ ਤੇ ਭਾਰਤੀ ਨਿਰਪੱਖੀ ਅਖਬਾਰਾਂ ਵਿਚ ਛਪੀਆਂ।



# ਇਕ ਯੋਧਾ, ਇਕ ਸੰਤ, ਸਤਿਗੁਰੂ ਰਾਮ ਸਿੰਘ

**ਕਾਮਰੇਡ, ਰਾਮ ਕਰਿੱਸ਼ਨ ਜੀ ਮੁਖਿ ਮੰਤ੍ਰੀ (ਪੰਜਾਬ)**
**(ਸਤਿਜੁਗ ਦਾ ਬਸੰਤ ਨੰਬ੍ਰ ੧੦ ਮਾਰਚ ੧੯੬੬)**

ਪੰਜਾਬ ਦੀ ਸੁੰਦਰ ਭੂਮੀ ਨੇ ਨਾ ਸਿਰਫ ਕਈ ਯੋਧੇ, ਸੂਰਬੀਰ ਤੇ ਸੰਤ ਹੀ ਪੈਦਾ ਕੀਤੇ ਹਨ, ਸਗੋਂ ਇਸ ਪਾਵਨ ਧਰਤੀ ਨੇ ਕਈ ਅਜਿਹੇ ਵਿਅਕਤੀਆਂ ਨੂੰ ਵੀ ਜਨਮ ਦਿਤਾ ਜੋ ਸੂਰਬੀਰ ਵੀ ਸਨ ਤੇ ਸੰਤ ਵੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਉਹਨਾਂ ਵਿਚੋਂ ਇਕ ਸਨ। ਆਪ ਨੇ ਜਿਥੇ ਸਾਡੇ ਵਿਚ ਭਗਤੀ ਭਾਵਨਾ ਜਗਾਈ ਉਥੇ ਸਾਨੂੰ ਜ਼ੁਲਮ ਦਾ ਟਾਕਰਾ ਕਰਨਾ ਵੀ ਸਿਖਾਇਆ ਤੇ ਬਦੇਸ਼ੀ ਜੂਲੇ ਹੇਠ ਦਬੀ ਹੋਈ ਜਨਤਾ ਨੂੰ ਉਚਾ ਉਠਾਣ ਦਾ ਬਲ ਹੌਂਸਲਾ ਤੇ ਉਤਸਾਹ ਬਖਸ਼ਿਆ।

ਸਿਖ ਰਾਜ ਆਪ ਦੀਆਂ ਅੱਖਾਂ ਸਾਹਮਣੇ ਸਮਾਪਤ ਹੋਇਆ ਤੇ ਏਸ ਤਰ੍ਹਾਂ ਆਪ ਦੀਆਂ ਅੱਖਾਂ ਸਾਹਮਣੇ ਹੀ ੧੮੫੭ ਦਾ ਪਹਿਲਾ ਆਜ਼ਾਦੀ ਘੋਲ ਹੋਇਆ। ਇਹਨਾਂ ਦੋ ਮਹਾਨ ਘਟਨਾਵਾਂ ਨੇ ਆਪ ਦੇ ਦਿਲ ਨੂੰ ਝੰਜੋੜਿਆ-ਹਲੂਨਿਆ ਤੇ ਇਕ ਅਜਿਹੀ ਜਥੇਬੰਦੀ ਨੂੰ ਜਨਮ ਦੇਣ ਤੇ ਮਜਬੂਰ ਕੀਤਾ ਜੋ ਬਦੇਸ਼ੀ ਰਾਜ ਨੂੰ ਖਤਮ ਕਰਨ ਲਈ ਜਿੰਦ ਜਾਨ ਕੁਰਬਾਨ ਕਰਨਾ ਇਕ ਸਧਾਰਨ ਗਲ ਸਮਝਦੀ ਹੋਵੇ।

ਸੰਨ ੧੮੫੭ ਦੇ ਗਦਰ ਪਿਛੋਂ ਅੰਗਰੇਜ਼ ਭਾਰਤ ਤੇ ਬਹੁਤ ਅਤਿਆਚਾਰ ਕਰ ਰਹੇ ਸਨ। ਸਾਰੀ ਜਨਤਾ ਸਹਿਮੀ ਹੋਈ ਸੀ। ਅੰਗਰੇਜ਼ਾਂ ਸਾਹਮਣੇ ਕੋਈ ਬੋਲ ਨਹੀਂ ਸੀ ਸਕਦਾ। ਪਰ ਆਪ ਉਸ ਸਮੇਂ ਨਿਹਾਇਤ ਨਿਡਰਤਾ ਨਾਲ ਅਗੇ ਵਧੇ ਤੇ ਭੈਣੀ ਸਾਹਿਬ ਆਪ ਨੇ ਇਕ ਅਜਿਹਾ ਕੇਂਦਰ ਕਾਇਮ ਕੀਤਾ, ਇਕ ਅਜਿਹਾ ਗੜ੍ਹ ਬਣਾਇਆ, ਜਿਥੋਂ ਆਤਮਕ ਸਿਖਿਆ ਦੇ ਨਾਲ ਨਾਲ ਅਜ਼ਾਦੀ ਘੋਲ ਕੀਤਾ ਗਿਆ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਇਕ ਮਹਾਨ ਧਾਰਮਿਕ ਆਗੂ ਹੋਣ ਦੇ ਨਾਲ ਨਾਲ ਇਕ ਵਡੇ ਸਮਾਜਕ ਸੁਧਾਰਕ ਵੀ ਸਨ। ਆਪਨ ਸਮਾਜ ਵਿਚ ਆਦਰਸ਼ਕ ਸੁਧਾਰ ਕੀਤੇ। ਇਕ ਨਵੇਂ ਸਮਾਜ ਦੀ ਨੀਂਹ ਰਖੀ ਤੇ ਕਈ ਬੇ-ਲੋੜ ਰਸਮਾਂ ਰਵਾਜਾਂ ਦਾ ਖੰਡਣ ਕੀਤਾ। ਧਰਮ ਕਿਰਤ ਕਰਨਾ, ਵੰਡ ਛਕਣਾ, ਬਚਪਨ ਦੀ ਸ਼ਾਦੀ ਬੰਦ ਕਰਨਾ, ਆਪ ਨੇ ਸਾਨੂੰ ਸਿਖਾਇਆ।

ਨਾ ਮਿਲਵਰਤਣ ਦੇ ਆਪ ਮੋਢੀ ਸਨ ਤੇ ਬਦੇਸ਼ੀ ਰਾਜ ਵਿਰੁਧ ਘੋਲ ਕਰਦਿਆਂ ਹੋਇਆਂ ਸਾਨੂੰ ਬਦੇਸ਼ੀ ਮਾਲ ਦਾ ਬਾਈ ਕਾਟ ਕਰਨ ਤੇ ਖਦਰ ਪਹਿਨਣ ਲਈ ਆਪ ਨੇ ਹੀ ਸਾਨੂੰ ਸਭ ਤੋਂ ਪਹਿਲਾਂ ਪਰੇਰਿਆ।

ਅੰਗਰੇਜ਼ੀ ਸਰਕਾਰ ਦੀਆਂ ਅਦਾਲਤਾਂ ਵਿਚ ਨਾ ਜਾਣਾ, ਆਪਣੇ ਝਗੜੇ ਆਪਣੀਆਂ

ਪੰਚੈਤਾਂ ਵਿਚ ਨਿਬੇੜਨੇ ਆਪ ਦੇ ਇਨਕਲਾਬੀ ਕਦਮ ਸਨ। ਆਪ ਨੇ ਤਾਂ ਏਥੋਂ ਤਕ ਹੁਕਮ ਕੀਤਾ ਕਿ ਅੰਗਰੇਜ਼ੀ ਨਹੀਂ ਪੜ੍ਹਣੀ, ਸਰਕਾਰੀ ਨੌਕਰੀ ਨਹੀਂ ਕਰਨੀ, ਅੰਗਰੇਜ਼ੀ ਸਰਕਾਰ ਵਲੋਂ ਦਿਤਾ ਗਿਆ ਕੋਈ ਇਨਾਮ ਯਾ ਖਤਾਬ ਪ੍ਰਵਾਨ ਨਹੀਂ ਕਰਨਾ।

ਆਪ ਦੀ ਇਸ ਸਿਖਿਆ ਵਿਚ ਧਰਮ ਸਮਾਜ ਸੁਧਾਰ ਤੇ ਰਾਜਨੀਤੀ ਮਿਲੀ ਜੁਲੀ ਸੀ। ਬਦੇਸ਼ੀ ਮਾਲ, ਅੰਗਰੇਜ਼ੀ ਅਦਾਲਤਾਂ, ਸਕੂਲਾਂ, ਡਾਕਖਾਨਿਆ ਤੇ ਹੋਲਾਂ ਆਦਿ ਦਾ ਬਾਈਕਾਟ ਆਪ ਦਾ ਇਕ ਬਹੁਤ ਵਡਾ ਰਾਜਸੀ ਪ੍ਰੋਗਰਾਮ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਸਾਰਾ ਭਾਰਤ ਰਿਣੀ ਹੈ। ਆਪ ਅਜਿਹੇ ਮਹਾਂ ਪੁਰਸ਼ ਸਨ ਜਿਨ੍ਹਾਂ ਨੂੰ ਕਦਰਤ ਸਦੀਆਂ ਪਿਛੋਂ ਜਨਮ ਦਿੰਦੀ ਹੈ। ਆਪ ਸਚਾਈ ਅਹਿੰਸਾ ਦੇ ਪੁਤਲੇ ਸਨ।

ਆਪ ਦੀ ਸਿਖਿਆ ਦਾ ਤਾਂ ਅਸਲੀ ਪ੍ਰਗਟਾਵਾ ਤਾਂ ਉਦੋਂ ਹੋਇਆ ਜਦ ਮਲੇਰ ਕੋਟਲੇ ਵਿਚ ਕਈ ਨਾਮਧਾਰੀਆ ਨੂੰ ਤੋਪਾਂ ਸਾਹਮਣੇ ਖਲੋ ਕੇ ਹਸਦਿਆਂ ਹਸਦਿਆਂ ਸ਼ਹੀਦੀਆਂ ਪ੍ਰਾਪਤ ਕਰਨੀਆਂ ਪਈਆਂ। ਆਪ ਨੂੰ ਬਾਗੀ ਕਰਾਰ ਦਿਤਾ ਗਿਆ ਤੇ ਬਰਮਾ ਵਿਚ ਦੇਸ਼ ਨਿਕਾਲਾ ਦਿਤਾ ਗਿਆ।

ਆਪ ਉਹ ਪੂਜਯ ਵਿਅਕਤੀ ਹਨ ਜਿਨ੍ਹਾਂ ਨੇ ਬਦੇਸ਼ੀ ਗੁਲਾਮੀ ਦੇ ਜੂਲੇ ਹੇਠੋਂ ਕਢਣ ਲਈ ਉਹ ਦੇਸ਼ ਭਗਤ ਤਿਆਗੀ ਤੇ ਕੁਰਬਾਨੀ ਦੇ ਪੁਤਲੇ ਪੈਦਾ ਕੀਤੇ ਜਿਨ੍ਹਾਂ ਨੇ ਤੋਪਾਂ ਅਗੇ ਉਡਦਿਆਂ ਹੋਇਆਂ ਵੀ ਰਤਾ ਜਿਨੀ ਸੀ ਨਹੀਂ ਕੀਤੀ, ਆਪਣੇ ਮੁਰਦਾ ਦਿਲਾਂ ਵਿਚ ਉਹ ਇਨਕਲਾਬੀ ਰੂਹ ਭਰ ਦਿਤੀ ਤੇ ਉਹ ਤਲੀਆਂ ਤੇ ਸੀਸ ਰਖ ਕੇ ਕੁਰਬਾਨੀ ਲਈ ਜੂਝ ਪਏ।

ਸ੍ਰੀ ਸਤਿ ਗੁਰੂ ਰਾਮ ਸਿੰਘ ਇਕ ਸਪਾਹੀ ਸਨ, ਆਪ ਇਕ ਸੰਤ ਸਨ, ਇਕ ਧਾਰਮਿਕ ਅਗੂ ਸਨ ਤੇ ਸਭ ਤੋਂ ਵਧ ਇਕ ਮਹਾਨ ਕਰਾਂਤੀਕਾਰੀ ਤੇ ਇਨਕਲਾਬੀ ਸਨ।

ਅਜ ਜਦ ਕਿ ਅਸੀਂ ਉਹਨਾ ਦਾ ਜਨਮ ਦਿਨ ਮਨਾ ਰਹੇ ਹਾਂ, ਸਾਨੂੰ ਸਭਨਾ ਨੂੰ ਚਾਹੀਦਾ ਹੈ ਕਿ ਅਸੀਂ ਆਪ ਦੀ ਸਿਖਿਆ ਤੇ ਅਮਲ ਕਰਦੇ ਹੋਇ ਤਿਆਗ ਤੇ ਕੁਰਬਾਨੀ ਦਾ ਜੀਵਨ ਬਤੀਤ ਕਰੀਏ।

## ਗੁਰੂ ਰਾਮ ਸਿੰਘ ਅਤੇ ਉਨ੍ਹਾਂ ਦਾ ਰਾਜਨੀਤਕ ਮਿਸ਼ਨ

(ਲੇਖਕ ਸ੍ਰੀ ਵੀ. ਐਸ ਸੂਰੀ ਐਮ. ਏ. ਸਕੱਤ੍ਰ ਪੰਜਾਬ ਕਮੇਟੀ)
ਭਾਰਤ ਅਜਾਦੀ ਦਾ ਇਤਿਹਾਸ ਲਿਖਣ ਵਾਲੀ ਕਮੇਟੀ.
ਸਤਿਜੁਗ ਦਾ ਬਸੰਤ ਨੰ: ੨੩ ਮਾਘ ੨੦੨੪ ਬਿ:।

ਪੰਨਾ ੨੩ ਤੇ ਲਿਖਦੇ ਹਨ—ਅਜੇਹੀਆਂ ਮਜ਼ਬੂਤ ਬੁਨਿਆਦਾਂ ਤੇ ਆਉਡਿੰਗ ਵਿਸ਼ਵਾਸ ਉਤੇ ਉਸਰੀ ਇਸ ਲਹਿਰ ਦੀ ਜਥੇ ਬੰਦੀ ਦਾ ਸੇਹਰਾ ਗੁਰੂ ਰਾਮ ਸਿੰਘ ਜੀ ਦੇ ਸਿਰ ਹੀ ਬਝਦਾ ਹੈ। ਜਿਨ੍ਹਾਂ ਨੇ ਆਪਣੇ ਪੈਰੋਕਾਰਾਂ ਵਿਚ ਬਦੇਸ਼ੀ ਰਾਜ ਦੇ ਖਿਲਾਫ ਨਫਰਤ ਪੈਦਾ ਕਰ ਦਿਤੀ ਸੀ। ਨਾਮਧਾਰੀ ਮੂਵਮਿੰਟ ਦੇ ਕੁਝ ਉਘੜਵੇਂ ਗੁਣ, ਜਿਵੇਂ ਕਿ ਨਾਮਿਲਵਰਤਣ ਸੁਦੇਸ਼ੀ ਚੀਜ਼ਾਂ ਦੀ ਵਰਤੋਂ ਪਿਛੋਂ ਆ ਕੇ ਮਹਾਤਮਾ ਗਾਂਧੀ ਦੀ ਰਹਿਨੁਮਾਈ ਥਲੇ ਚਲੀ ਦੇਸ਼ ਅਜ਼ਾਦੀ ਦੀ ਲਹਿਰ ਵਿਚ ਅਪਣਾਏ ਗਏ ਜਿਨ੍ਹਾਂ ਨੇ ਅਜ਼ਾਦੀ ਦੀ ਪ੍ਰਾਪਤੀ ਵਿਚ ਭਰਪੂਰ ਮਦਦ ਕੀਤੀ। ਇੰਡੀਅਨ ਨੈਸ਼ਨਲ ਕਾਂਗਰਸ ਦੇ ਜਨਮ ਤੋਂ ਬਹੁਤ ਚਿਰ ਪਹਿਲਾਂ ਹੀ ਦੇਸ਼ ਅਜ਼ਾਦੀ ਦਾ ਢਾਂਚਾ

ਗੁਰੂ ਰਾਮ ਸਿੰਘ ਜੀ ਨੇ ਕਾਇਮ ਕਰ ਦਿਤਾ ਸੀ।

ਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਦੀ ਕਾਮਯਾਬੀ ਲਈ ਸਾਡੇ ਰਾਸ਼ਟਰਪਤੀ ਡਾਕਟਰ ਰਾਜਿੰਦਰ ਪ੍ਰਸ਼ਾਦ ਜੀ ਦੇ ਕਥਨ ਤੋਂ ਵਧ ਕੋਈ ਵਧੀਆ ਸ਼ਰਧਾਂਜਲੀ ਨਹੀਂ ਪੇਸ਼ ਕੀਤੀ ਜਾ ਸਕਦੀ, ਜਿਨ੍ਹਾਂ ਨੇ ੧੯੩੫ ਵਿਚ ਇਕ ਹਿੰਦੀ ਅਖਬਾਰ ਵਿਚ ਲਿਖਿਆ ਹੈ—"ਗੁਰੂ ਰਾਮ ਸਿੰਘ ਜੀ ਨੇ ਰਾਜਨੀਤੀ ਨੂੰ ਵੀ ਇਕ ਧਰਮ ਦਾ ਅੰਗ ਮੰਨਿਆ ਸੀ। ਨਾਮਧਾਰੀਆਂ ਦੀ ਜਥੇ ਬੰਦੀ ਬੜੀ ਮਜ਼ਬੂਤ ਹੋ ਗਈ। ਨਾ ਮਿਲਵਰਤਣ ਤੇ ਬਦੇਸ਼ੀ ਚੀਜ਼ਾਂ ਦੇ ਬਾਈਕਾਟ ਦੀ ਲਹਿਰ ਜੋ ਗੁਰੂ ਰਾਮ ਸਿੰਘ ਜੀ ਨੇ ਪੰਜਾਹ ਸਾਲ ਪਹਿਲਾਂ ਜਾਰੀ ਕੀਤੀ ਸੀ, ਮਹਾਤਮਾ ਗਾਂਧੀ ਜੀ ਨੇ ਸਾਡੇ ਵਕਤਾਂ ਵਿਚ ਉਸੇ ਨੂੰ ਹੀ ਪ੍ਰਚਾਰਿਆ।

ਇਸ ਤਰ੍ਹਾਂ ਜੇਹੜੀ ਕਾਮਯਾਬ ਸਿਆਸੀ ਜਥੇ ਬੰਦਕ ਰੋਕ, ਕਾਂਗਰਸ ਦੀ ਢਾਲ ਬਲੇ ਪ੍ਰਵਾਨ ਚੜ੍ਹੀ ਉਸ ਦੀ ਅਗਵਾਈ ਗੁਰੂ ਰਾਮ ਸਿੰਘ ਜੀ ਦੀ ਚਲਾਈ ਹੋਈ ਨਾਮਧਾਰੀ ਲਹਿਰ ਨੇ ਕੀਤੀ। ਇਸ ਤਰ੍ਹਾਂ ਗੁਰੂ ਰਾਮ ਸਿੰਘ ਜੀ ਦਾ ਚੰਗਾ ਮਿਸ਼ਨ ਵਡੇ ਪੈਮਾਨੇ ਤੇ ਪਰੀਪੂਰਣ ਕੀਤਾ ਗਿਆ, ਨਵੇਂ ਢੰਗਾਂ ਰਾਹੀਂ ਜੇਹੜੇ ਕਿ ਉਨ੍ਹਾਂ ਨੇ ਹੀ ਉਸਾਰੇ ਸਨ।

ਸੁਤੰਤ੍ਰਤਾ ਪ੍ਰਾਪਤੀ ਤੋਂ ਪਿਛੋਂ ਅਸੀਂ ਗੁਰੂ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ ਅਣਗਿਣਤ ਪੈਰੋਕਾਰਾਂ ਦੀ ਕ੍ਰਿਤੱਗਯਤਾ ਦੇ ਡੂੰਘੇ ਰਿਣੀ ਹਾਂ ਜਿਨ੍ਹਾਂ ਨੇ ਅਜ਼ਾਦੀ ਜੰਗ ਵਿਚ ਬੜੀ ਬਹਾਦਰੀ ਨਾਲ ਸਖਤੀਆਂ ਦਾ ਮੁਕਾਬਲਾ ਕੀਤਾ।

**ਉਚੇਚਾ ਸੰਦੇਸ਼** – ਸ੍ਰੀ ਪੰ: ਜੁਵਾਹਰ ਲਾਲ ਜੀ ਨੈਹਰੂ ਵਲੋਂ ਸਤਿਜੁਗ **੨੨** ਮਾਘ ੧੯੬੪।

ਸ੍ਰੀ ਗੁਰੂ ਰਾਮ ਸਿੰਘ ਜੀ ਨੇ ਆਪਣੀ ਮਾਤ੍ਰ-ਭੂਮੀ ਨੂੰ ਸੁਤੰਤ੍ਰਤਾ ਦਿਵਾਣ ਲਈ, ਅਜ ਤੋਂ ਪੌਣੀ ਸਦੀ ਪਹਿਲੇ ਜੋ ਮਹਾਨ ਗੌਰਵਤਾ-ਸ਼ਾਲੀ ਪ੍ਰੀਸਰਮ ਕੀਤਾ ਸੀ, ਉਸ ਦੀ ਮਹਾਨਤਾ ਤੋਂ ਕੋਈ ਵੀ ਹਿੰਦੁਸਤਾਨੀ ਇਨਕਾਰ ਨਹੀਂ ਕਰ ਸਕਦਾ।

ਕਾਂਗਰਸ ਨੇ ਆਪ ਦੇ ਵਖਾਏ ਹੋਏ ਰਸਤੇ ਨੂੰ ਅਖਤਿਆਰ ਕਰ ਕੇ ਹੀ, ਸ਼ਾਨਦਾਰ ਕਾਮਯਾਬੀ ਪ੍ਰਾਪਤ ਕੀਤੀਆਂ ਹਨ, ਅਤੇ ੭੫ ਸਾਲ ਦੇ ਲਗ ਭਗ ਸਮਾਂ ਗੁਜਰਨ ਦੇ ਉਪਰੰਤ ਵੀ ਉਹ ਪ੍ਰੋਗਰਾਮ ਪੁਰਾਣਾ ਨਹੀਂ ਹੋਇਆ, ਜਿਸ ਨੂੰ ਅਮਲੀ ਸ਼ਕਲ ਦੇਣ ਨਮਿੰਤ ਆਪ ਨੂੰ ਕਠਨ ਘਾਲਣਾ ਘਾਲਣੀ ਪਈ ਸੀ।

ਮੈਨੂੰ ਵਿਸ਼ਵਾਸ ਹੈ ਕਿ ਜੇ ਕਰ ਸਿਖ ਮਾਤ੍ਰ ਉਸ ਮਾਰਗ ਉਤੇ, ਜੋ ਆਪਨੇ ਵਖਾਇਆ ਸੀ, ਚਲ ਪਵੇ, ਤਾਂ ਹਿੰਦੁਸਤਾਨ ਦੇ ਸੁਤੰਤ੍ਰਤਾ-ਯੁਧ ਵਿਚ ਬੇ-ਹੱਦ ਸਰਗਰਮੀ ਪੈਦਾ ਹੋ ਜਾਵੇ, ਅਤੇ ਅਜਬ ਨਹੀਂ ਕਿ ਸਿਖਾਂ ਦੀ ਅਜਮਾਈ ਹੋਈ ਵੀਰਤਾਂ ਦਾ ਸਦਕਾ ਇਸ ਸ਼ਾਨਦਾਰ ਰਵਾਇਤਾਂ ਵਾਲੇ ਦੇਸ਼ ਦੀਆਂ ਜੰਜੀਰਾਂ ਬਹੁਤ ਛੇਤੀ ਟੁਟ ਜਾਣ।

(ਸਹੀ ਜਵਾਹਰ ਲਾਲ "ਨੈਹਰੂ")

**ਸਰਕਾਰੀ ਅਤੇ ਗੈਰ ਸਰਕਾਰੀ ਲੇਖਕ**

(ਜੁਗ ਪਲਟਾਊ ਸਤਿਗੁਰੂ ਪੰਨਾ ੨੫੩)

(੧) ਅੰਬਾਲਾ ਕਮਿਸ਼ਨਰੀ ਦਾ ਸਾਬਕਾ ਕਮਿਸ਼ਨਰ ਮਿ: ਜੇ. ਡਬਲਯੂ ਮੈਕਨਬ ਆਪਣੀ ੪ ਨਵੰਬਰ ੧੮੭੧ ਦੀ ਰਪੋਟ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਾਬਤ ਲਿਖਦਾ ਹੈ ਕਿ—ਇਸ ਦੇ ਇਰਾਦੇ ਸ਼ੁਰੂ ਵਿਚ ਭਾਵੇਂ ਕੁਝ ਹੋਣ, ਪਰ ਹੁਣ ਇਸ ਦਾ ਨਿਸ਼ਾਨਾ ਰਾਜਨੀਤਕ ਹੈ। ਉਹ ਇਕ ਅਜਿਹੇ ਪੰਥ ਦਾ ਆਗੂ ਅਤੇ ਅਦੁੱਤੀ ਨੇਤਾ ਹੈ, ਜੋ ਆਪਣੇ ਸੁਭਾਉ ਅਨੁਸਾਰ ਖਾਲਸਾ ਰਾਜ ਨੂੰ ਮੁੜ ਸੁਰਜੀਤ ਕਰਨ ਦੀ ਹੈਸੀਅਤ ਵਿਚ ਬ੍ਰਤਾਨਵੀ ਤਾਕਤ ਦਾ ਵੈਰੀ ਹੈ। ਪਹਿਲੇ ਰਾਮ ਸਿੰਘ ਨੂੰ ਸੰਤ-ਸਰੂਪ ਗੁਰੂ ਨਾਨਕ ਦਾ ਰੂਪ ਸਮਝਿਆ ਜਾਂਦਾ ਸੀ, ਪਰ ਹੁਣ ਉਹ ਗੁਰੂ ਗੋਬਿੰਦ ਸਿੰਘ ਦਾ ਅਵਤਾਰ ਮੰਨਿਆ ਜਾਂਦਾ ਹੈ।

ਰਾਮ ਸਿੰਘ ਸਾਧਾਰਣ ਫਕੀਰਾਂ ਦੀ ਹਸੀਅਤ ਨਹੀਂ ਰਖਦਾ। ਉਹ ਤੁਹਾਨੂੰ ਅੱਧੀ ਦਰਜਨ ਸਵਾਰਾਂ ਨਾਲ ਮਿਲਦਾ ਹੈ, ਜਦ ਕਿ ਬੀਸੀਉਂ ਆਦਮੀ ਉਸਦੇ ਅਗੇ ਪਿਛੇ ਹੁੰਦੇ ਹਨ।

ਉਹੋ ਆਪਣੇ ਸੂਬਿਆਂ ਦੇ ਘੇਰੇ ਵਿਚ ਜਿਨ੍ਹਾਂ ਨੇ ਸੋਹਣੇ ਚਿਟੇ ਬਸਤ੍ਰ ਪਹਿਨੇ ਹੁੰਦੇ ਹਨ, ਤੁਹਾਡੇ ਕੈਂਪ ਵਿਚ ਇਕ ਬਾਦਸ਼ਾਹ ਦੀ ਸ਼ਾਨ ਵਿਚ ਦਾਖਿਲ ਹੁੰਦਾ ਹੈ।

ਰਾਮ ਸਿੰਘ ਚਲਾਕ ਆਦਮੀਆ ਦੇ ਹੱਥਾਂ ਦੀ ਕੱਠ ਪੁਤਲੀ ਨਹੀਂ ਹੈ। ਜਿਸ ਨੇ ਉਸ ਦਾ ਦਰਸ਼ਨ ਕੀਤਾ ਤੇ ਉਸ ਨਾਲ ਗਲਾਂ ਕੀਤੀਆਂ ਹਨ, ਉਸ ਨੇ ਉਸ ਦੀ ਬੁੱਧਿ ਦੀ, ਸਥਿਰਤਾ ਅਤੇ ਆਚਰਣ ਦੀ ਅਡੋਲਤਾ ਵੇਖਣ ਵਿਚ ਉਕਾਈ ਨਹੀਂ ਕੀਤੀ ਹੋਵੇਗੀ। ਆਪਣੇ ਉਤੇ ਕਾਬੂ ਪਾਣ ਵਾਲੇ ਇਹ ਵਡੇ ਗੁਣ ਕਿਸੇ ਸਾਧਾਰਣ ਆਗੂ ਵਿਚ ਨਹੀਂ ਹੋ ਸਕਦੇ।

(੨) ਸੈਯਦ ਮੁਹੰਮਦ ਲਤੀਫ ਐਕਸਟਰਾ ਐਸਿਸਟੈਂਟ ਕਮਿਸ਼ਨਰ ਆਪਣੀ ਅੰਗ੍ਰੇਜ਼ੀ ਕਤਾਬ "ਹਿਸਟਰੀ ਆਫ ਦੀ ਪੰਜਾਬ" ਵਿਚ ਲਿਖਦੇ ਹਨ :—

ਕੂਕਾ ਪੰਥ ਪਕੇ ਮਹਾਤਮਾਂ ਦਾ ਪੰਥ ਹੈ। ਉਨ੍ਹਾਂ ਦੀ ਸਿਖਿਆ ਦਾ ਸਿਧਾਂਤ ਈਸ਼ਵਰ ਭਗਤੀ ਹੈ। ਉਹ ਉਚ ਸਦਾਚਾਰ ਦੇ ਮਾਲਕ ਹਨ। ਉਨ੍ਹਾਂ ਵਿਚ ਵਿਧਵਾ ਵਿਵਾਹ ਦੀ ਪਾਬੰਦੀ ਨਹੀਂ ਹੈ। ਉਨ੍ਹਾਂ ਵਿਚ ਲੜਕੀ ਅਤੇ ਭੈਣ ਦੇ ਬਦਲੇ ਵਿਚ, ਰੁਪਏ ਲੈਣ ਦੀ ਉਕਾ ਹੀ ਮਨਾਹੀ ਹੈ। ਉਹ ਸਦਾਚਾਰਕ ਜੀਵਨ ਦੀ ਤਗੀਦ ਕਰਦੇ ਹਨ। ਉਹ ਨਸ਼ੀਲੀਆਂ ਸ਼ੈਆਂ ਤੋਂ ਪ੍ਰਹੇਜ ਕਰਦੇ ਹਨ। ਇਸ ਪੰਥ ਦੀ ਨਿਸ਼ਾਨੀ ਉਨ੍ਹਾਂ ਦੀ ਮਾਲਾ, ਸਿਧੀ ਪਗ ਤੇ ਇਕ ਲਾਠੀ ਹੈ। ਰਾਮ ਸਿੰਘ ਸ਼ਾਨਦਾਰ ਦਿਮਾਗੀ ਕਾਬਲੀਅਤ ਦਾ ਮਾਲਕ ਹੈ। ਉਸ ਨੇ ਹੌਲੀ ਹੌਲੀ ਆਪਣੇ ਸਿਖਾਂ ਅੰਦਰ ਨੇਕੀ ਅਤੇ ਪ੍ਰਹੇਜ਼ਗਾਰੀ ਦੇ ਕਾਰਨ ਪ੍ਰਸਿੱਧੀ ਪ੍ਰਾਪਤ ਕਰ ਲਈ ਹੈ। ਉਸ ਦੇ ਚੇਲਿਆਂ ਦੀ ਗਿਣਤੀ ਬਹੁਤ ਵਧ ਗਈ ਹੈ, ਅਤੇ ਨਾਲ ਹੀ ਉਸ ਦਾ ਅਸਰ ਰਾਮ ਸਿੰਘ ਅਤੇ ਉਸ ਦੇ ਚੇਲੇ ਕੇਵਲ ਧਾਰਮਿਕ ਹੀ ਨਹੀਂ ਹਨ ਸਗੋਂ ਧਾਰਮਿਕ ਸੁਧਾਰਕ, ਸਦਾਚਾਰੀ ਉਪਦੇਸ਼ਕ ਅਤੇ ਗੁਰੂ ਹੋਣ ਦੇ ਲਿਬਾਸ ਵਿਚ ਉਨ੍ਹਾਂ ਨੇ ਰਾਜ ਨੀਤੀ ਦੇ ਡੂੰਘੇ ਮਨਸੂਬਿਆਂ ਨੂੰ ਆਸਰਾ ਦਿਤਾ। (ਪੰਨਾ ੫੯੪-੯੫)

(੩) "**ਕੂਕਾ ਪੰਥ ਦੀ ਸੰਖੇਪ ਵਿਥਿਆ**" ਨਾਮੀ ਇਕ ਸਰਕਾਰੀ ਟ੍ਰੈਕਟ ਵਿਚ ਜੋ ਕਿ ਉਸ ਸਮੇਂ ਸਰਕਾਰ ਪੰਜਾਬ ਵਲੋਂ ਪ੍ਰਕਾਸ਼ਿਤ ਕਰ ਕੇ ਸਿਵਲ ਅਤੇ ਫੌਜ ਦੇ ਅਫਸਰਾਂ ਵਿਚ ਵੰਡਿਆ ਗਿਆ ਸੀ, ਲਿਖਿਆ ਹੈ ਕਿ—ਉਹ ਉਚੇ ਸਦਾਚਾਰ ਦਾ ਉਪਦੇਸ਼ ਕਰਦੇ ਹਨ।

ਉਹ ਝੂਠ, ਚੋਰੀ, ਯਾਰੀ, ਅਤੇ ਵਿਭਚਾਰ ਦੀ ਬੜੇ ਜ਼ੋਰ ਨਾਲ ਨਿਖੇਧੀ ਕਰਦੇ ਹਨ, ਅਤੇ ਇਸ ਗਲ ਲਈ ਚਿੰਤਾਵਾਨ ਪ੍ਰਤੀਤ ਹੁੰਦੇ ਹਨ, ਕਿ ਸਿਖ ਪੰਥ ਪਵਿਤ੍ਰਤਾ ਦੀ ਆਪਣੀ ਪਹਿਲੀ ਦਸ਼ਾ ਨੂੰ ਪ੍ਰਾਪਤ ਹੋਵੇ, ਤਾਂਕਿ ਉਹ ਨਵੇਂ ਸਿਰੇ ਸੁਰਜੀਤ ਹੋ ਸਕੇ। ਉਹ ਉਨ੍ਹਾਂ ਬੁਰਿਆਈਆਂ ਨੂੰ ਜੜ੍ਹਾਂ ਤੋਂ ਉਖੇੜਨ ਦੇ ਚਾਹਵਾਨ ਹਨ ਜਿਨ੍ਹਾਂ ਨੇ ਸਿਖ ਪੰਥ ਨੂੰ ਭ੍ਰਸ਼ਟ ਕਰ ਦਿਤਾ ਹੈ।

(ਪੰਨਾ ੪੭)

(੪) ਜ਼ਿਲਾ ਹੁਸ਼ਿਆਰ ਪੁਰ ਦਾ ਪੁਲਸ ਇਨਸਪੈਕਟਰ ਮੀਆਂ ਫਜ਼ਲ ਹੁਸੈਨ ਜੋ ੧੮੬੭ ਈਸਵੀ ਨੂੰ ਅਨੰਦ ਪੁਰ ਦੇ ਹੋਲੇ ਵਿਖੇ ਕੂਕਿਆਂ ਬਾਬਤ ਸੁਪੈਸ਼ਲ ਰਪੋਟਰ ਨੀਯਤ ਕੀਤਾ ਗਿਆ ਸੀ, ਆਪਣੀ ੨੦ ਮਾਰਚ ੧੮੬੭ ਦੀ ਰਪੋਟ ਵਿਚ ਲਿਖਦਾ ਹੈ—ਰਾਮ ਸਿੰਘ ਗਰੀਬਾਂ ਨੂੰ ਰੋਟੀ ਤੇ ਕਪੜਾ ਆਪਣੇ ਪਲਿਉਂ ਦੇ ਕੇ ਉਨ੍ਹਾਂ ਨੂੰ ਨੇਕੀ ਦੀ ਸਿਖਿਆ ਦਿੰਦਾ ਹੈ......ਉਹ ਹਰ ਰੋਜ਼ ਤਿੰਨ ਵਾਰ ਇਸ਼ਨਾਨ ਕਰਦਾ ਹੈ, ਲਗ ਭਗ ਰਾਤ ਦੇ ਦੋ ਵਜੇ ਉਹ ਗ੍ਰੰਥ ਦਾ ਪਾਠ ਕਰਦਾ ਹੈ। ਉਹ ਹਰ ਤਰ੍ਹਾਂ ਦੀ ਬੁਰਿਆਈ ਤੋਂ ਰਹਿਤ ਹੈ। ਇਸ ਲਈ ਕੂਕੇ ਉਸ ਨੂੰ ਬਹੁਤ ਕੁਛ ਸਮਝਦੇ ਹੋਏ ਉਸ ਦਾ ਸਤਿਕਾਰ ਕਰਦੇ ਹਨ। ਉਨ੍ਹਾਂ ਦਾ ਨਿਸਚਾ ਹੈ ਕਿ ਸਿਖ ਪੰਥ ਦੇ ਨਸ਼ਟ ਭ੍ਰਸ਼ਟ ਹੋ ਜਾਣ ਕਾਰਣ ਕੂਕਾ ਪੰਥ ਦੀ ਸਾਜਨਾ ਲਈ ਉਹ ਪ੍ਰਮੇਸ਼ਰ ਵਲੋਂ ਭੇਜਿਆ ਗਿਆ ਪੈਗੰਬਰ ਹੈ। (ਕੂਕਾ ਪੰਥ ਦੀ ਸੰਖੇਪ ਵਿਥਿਆ)

(੫) **ਰਾਸ਼ਟਰਪਤੀ ਸੁਭਾਸ਼ ਚੰਦਰ ਬੋਸ ਦਾ ਪੈਗਾਮ**—

ਗੁਰੂ ਰਾਮ ਸਿੰਘ ਜੀ ਦੇ ਝੁਲਾਏ ਹੋਏ ਆਜ਼ਾਦੀ ਦੇ ਝੰਡੇ ਹੇਠ ਨਾਮਧਾਰੀਆਂ ਨੇ ਜੋ ਕੁਰਬਾਨੀਆਂ ਕੀਤੀਆਂ ਹਨ, ਉਨ੍ਹਾਂ ਤੇ ਦੇਸ਼ ਨੂੰ ਸਦਾ ਮਾਨ ਰਹੇਗਾ। ਹੁਣ ਫੇਰ ਭਾਰਤ ਵਾਸੀਆਂ ਦੇ ਦੇਸ਼ ਪ੍ਰੇਮ ਦੀ ਪ੍ਰੀਖਿਆ ਹੋਣ ਵਾਲੀ ਹੈ। ਪੌਣੀ ਸਦੀ ਤੋਂ ਸ਼ਾਂਤਮਈ ਨਾ-ਮਿਲਵਰਤਣ ਲਹਿਰ ਦਾ ਅਨੁਭਵ ਰਖਣ ਵਾਲੇ ਨਾਮਧਾਰੀ ਸਿੰਘਾਂ ਤੋਂ ਏਹ ਆਸ ਹੋਵੇਗੀ ਹੀ ਕਿ ਉਹ ਸੁਤੰਤ੍ਰਤਾ ਦਾ ਝੰਡਾ ਉਠਾ ਕੇ ਸਾਰੇ ਦੇਸ਼ ਦੇ ਅਗੇ ਚਲਦੇ ਦਿਸਣ ਤੇ ਦੂਸਰੇ ਦੇਸ਼ ਵਾਸੀਆਂ ਨੂੰ ਭੀ ਕੁਰਬਾਨੀ ਲਈ ਉਤਸ਼ਾਹਿਤ ਕਰਨ। ਗੁਰੂ ਰਾਮ ਸਿੰਘ ਜੀ ਹਿੰਦੁਸਤਾਨ ਵਿਚ ਸ਼ਾਂਤਮਈ ਨਾ ਮਿਲਵਰਤਣ ਦੇ ਸਭ ਤੋਂ ਪਹਿਲੇ ਨੇਤਾ ਹਨ।

(੬) ਸਰਦਾਰ ਸਰਦੂਲ ਸਿੰਘ ਜੀ ਕਵੀਸ਼ਰ ਪ੍ਰਧਾਨ ਆਲ ਇੰਡੀਆ ਫਾਰਵਰਡ ਬਲਾਕ, ਆਪਣੇ ੧੯੨੧ ਈਸਵੀ ਦੇ ਇਕ ਲੇਖ ਵਿਚ ਲਿਖਦੇ ਹਨ, ਅਜ ਕਲ ਦੇ ਨਾ ਮਿਲਵਰਤਨੀਆਂ ਦੇ ਸਰਦਾਰ ਮਹਾਤਮਾ ਗਾਂਧੀ ਨੂੰ ਕਿਹਾ ਜਾਂਦਾ ਹੈ, ਤੇ ਦਸਣ ਵਾਲੇ ਦਸਦੇ ਹਨ ਕਿ ਮਹਾਤਮਾ ਜੀ ਨੇ ਇਹ ਸਬਕ, ਟਾਲਸਟਾਏ ਨਾਮ ਦੇ ਇਕ ਰੂਸੀ ਤੋਂ ਪੜ੍ਹਿਆ। ਇਹ ਗਲ ਠੀਕ ਹੈ ਯਾ ਗਲਤ, ਸਾਨੂੰ ਇਸ ਨਾਲ ਵਾਸਤਾ ਨਹੀਂ, ਪਰੰਤੂ ਹਿੰਦੀ ਭਰਾਵਾਂ ਨੂੰ ਇਹ ਗਲ ਜ਼ਰੂਰ ਚੇਤੇ ਕਰ ਲੈਣੀ ਚਾਹੀਦੀ ਹੈ ਕਿ ਰਾਜਸੀ ਮੈਦਾਨ ਵਿਚ ਧਰਮ ਨੂੰ ਪੂਰਾ ਹਿਸਾ ਦੇਣ ਵਾਲਾ ਅਜ ਕਲ ਦੇ ਜ਼ਮਾਨੇ ਵਿਚ ਪਹਿਲਾਂ ਅਤੇ ਪਕਾ ਨਾ ਮਿਲਵਰਤਨੀਆਂ ਇਕ ਪੰਜਾਬੀ ਹੋਇਆ। ਮੇਰਾ ਮਤਲਬ ਬਾਬਾ ਰਾਮ ਸਿੰਘ ਜੀ ਮਹਾਰਾਜ ਤੋਂ ਹੈ। ਸਚ ਪੁਛੋ ਤਾਂ ਆਪ ਨਾ ਮਿਲਵਰਤਨੀਆਂ ਦੇ ਸਰਦਾਰ ਹਨ। ਜਦ ਆਪ ਨੂੰ ਹਕੂਮਤ ਦੀ ਬੁਰਾਈ ਦਾ ਪੂਰਾ ਨਿਸ਼ਚਾ ਹੋ ਗਿਆ, ਤਾਂ ਤਿਆਗ ਦਾ ਪ੍ਰਚਾਰ ਪੂਰੇ ਜ਼ੋਰ ਨਾਲ ਸ਼ੁਰੂ ਕਰ ਦਿਤਾ।

ਰਵਾਇਤ ਹੈ ਕਿ ਬਾਬਾ ਜੀ ਰੰਗੂਨ ਤੋਂ ਰੂਸ ਚਲੇ ਗਏ ਸਨ। ਜੇ ਇਹ ਗਲ ਸਚ,

ਹੈ ਤਾਂ ਕੀ ਪਤਾ ਕਿ ਬਾਬਾ ਜੀ ਦਾ ਟਾਲਸਟਾਈ ਨਾਲ ਰੂਸ ਵਿਚ ਟਾਕਰਾ ਹੋਇਆ ਹੋਵੇ, ਤੇ ਰੂਸ ਨੇ ਬਾਬਾ ਜੀ ਤੋਂ ਹੀ ਨਾ ਮਿਲਵਰਤਨ ਦਾ ਮੰਤ੍ਰ ਸਿਖਿਆ ਹੋਵੇ। ਰਾਜਸੀ ਮੈਦਾਨ ਵਿਚ ਜਿਸ ਗਲ ਤੇ ਖਾਸ ਜ਼ੋਰ ਦਿਤਾ ਜਾਂਦਾ ਹੈ, ਉਹ ਜੀਵਨ ਹੈ, ਪਰ ਬਾਬਾ ਜੀ ਨਾਲੋਂ ਬਹੁਤਾ ਜ਼ੋਰ ਇਸ ਨਾਲੋਂ ਕਿਸ ਨੇ ਦੇਣਾ ਹੈ।

(੭) ਸ੍ਰੀ ਯੁਤ ਪੰਡਤ ਸੁੰਦਰ ਲਾਲ ਜੀ ਕਰਤਾ—"ਭਾਰਤ ਮੇਂ ਅੰਗਰੇਜ਼ੀ ਰਾਜ" ਆਪਣੇ ਇਕ ਲੇਖ—"ਇਤਿਹਾਸ ਕਾ ਇਕ ਭੂਲਾ ਹੂਆ ਪੰਨਾ" ਵਿਚ ਲਿਖਦੇ ਹਨ—ਨਾਮਧਾਰੀ ਸੰਪ੍ਰਦਾਇ ਨੂੰ ਕਾਇਮ ਕਰਨ ਵਾਲਾ ਗੁਰੂ ਰਾਮ ਸਿੰਘ ਜੀ ਨੂੰ ਹੀ ਮੰਨਣਾ ਚਾਹੀਦਾ ਹੈ। ਉਨ੍ਹਾਂ ਦੇ ਉਪਦੇਸ਼ਾਂ ਵਿਚ ਧਰਮ ਤੇ ਰਾਜਨੀਤੀ ਦੋਵੇਂ ਮਿਲੇ ਹੋਏ ਸਨ। ਉਨ੍ਹਾਂ ਦੀ ਹਰ ਆਗਿਆ ਨੂੰ ਮੰਨਣਾ ਹਰ ਨਾਮਧਾਰੀ ਦਾ ਫਰਜ਼ ਹੈ। ਗੁਰੂ ਰਾਮ ਸਿੰਘ ਜੀ ਦੇ ਉਪਦੇਸ਼ਾਂ ਵਿਚ ਅੰਗਰੇਜ਼ੀ ਸਰਕਾਰ ਉਸ ਦੀਆਂ ਨੌਕਰੀਆਂ, ਅਦਾਲਤਾਂ, ਸਕੂਲਾਂ ਆਦਿ ਦਾ ਉਸੇ ਤਰ੍ਹਾਂ ਬਾਈਕਾਟ ਮਿਲਦਾ ਹੈ ਜਿਸ ਤਰ੍ਹਾਂ ਦਾ ਸੰਨ ੧੮੫੭ ਅਤੇ ਉਸ ਦੇ ਪਿਛੋਂ ਦੇ ਅਕਸਰ ਮੁਸਲਮਾਨ ਮੌਲਵੀਆਂ ਦੇ ਫਤਵਿਆਂ ਵਿਚ। ਪਤਾ ਲਗਦਾ ਹੈ ਕਿ ਪੰਜਾਬ ਦੇ ਲੋਕਾਂ ਤੇ ਉਨ੍ਹਾਂ ਦਾ ਖਾਸਾ ਅਸਰ ਪਿਆ। (ਹਿੰਦੀ ਦਾ ਮਾਸਕ ਪੱਤ੍ਰ ਵਿਸ਼ਵ ਬਾਣੀ ਇਲਾਹਾਬਾਦ ਜੂਨ ੧੯੪੨ ਪੰਨਾ ੭੦੩)

(੮) ਪ੍ਰਸਿੱਧ ਅਕਾਲੀ ਨੇਤਾ ਮਾ: ਤਾਰਾ ਸਿੰਘ ਜੀ ਲਿਖਦੇ ਹਨ—ਜਿਸ ਵੇਲੇ ਸਿਖ ਰਾਜ ਗਿਆ ਤੇ ਸਿਖਾਂ ਨੂੰ ਸਖਤੀ ਨਾਲ ਦਬਾਇਆ ਗਿਆ, ਉਸ ਸਮੇਂ ਲੱਖਾਂ ਸਿਖ ਪੱਤਤ ਹੋ ਗਏ ਸਨ, ਤੇ ਸਿਖਾਂ ਵਿਚ ਬਹੁਤ ਉਦਾਸੀ ਛਾ ਗਈ ਸੀ, ਇਉਂ ਪ੍ਰਤੀਤ ਹੋਣ ਲਗ ਪਿਆ ਸੀ ਕਿ ਸਿਖੀ ਆਖਰੀ ਦਮਾਂ ਤੇ ਹੈ। ਗਦਰ ਵੇਲੇ ਸਿਖਾਂ ਨੇ ਅੰਗਰੇਜ਼ਾਂ ਦਾ ਸਾਥ ਦਿਤਾ। ਸਿਖ ਧਰਮ ਨੂੰ ਕਾਇਮ ਰਖਣ ਲਈ ਸਿਖ ਜਜ਼ਬਾ, ਸਿਖੀ ਅਣਖ, ਤੇ ਸਿਖ ਧਰਮ ਉਤੇ ਨਿਸਚਾ ਹੋਣਾ ਜਰੂਰੀ ਹੈ। ਏਹ ਗਲਾਂ ਸਿਖ ਰਾਜ ਮਗਰੋਂ ਬੜੀ ਛੇਤੀ ਛੇਤੀ ਘਟ ਰਹੀਆਂ ਸਨ, ਤੇ ਸਿਖ ਧਰਮ ਡਾਢੇ ਖਤਰੇ ਵਿਚ ਸੀ, ਸਿਖ ਮਹਾਤਮਾ ਪ੍ਰਚਾਰ ਕਰਦੇ ਸਨ, ਪਰ ਉਹ ਸਿਖੀ ਨੂੰ ਸੁਰਜੀਤ ਨਹੀਂ ਕਰ ਸਕਦੇ ਸਨ। ਬਾਬਾ ਰਾਮ ਸਿੰਘ ਵਿਚ ਉਹ ਸਿਖੀ ਪੂਰੀ ਸੀ, ਜਿਸ ਨੇ ਸਾਰੇ ਪੰਥ ਵਿਚ ਮੁੜ ਉਤਸ਼ਾਹ ਪੈਦਾ ਕਰ ਦਿਤਾ। ਬਾਬਾ ਜੀ ਦੇ ਪ੍ਰਚਾਰ ਦਾ ਨਤੀਜਾ ਇਹ ਨਿਕਲਿਆ, ਕਿ ਸਾਰੇ ਪੰਜਾਬ ਵਿਚ ਸਿਖੀ ਦੀ ਅਣਖ ਦੌੜ ਗਈ। ਹਰ ਪਾਸੇ ਨਾਮ ਤੇ ਸ਼ਬਦ ਦੀ ਗੂੰਜ ਉਠਣ ਲਗ ਪਈ।"

੧੦ ਮਾਘ ੧੯੬੨ ਦੇ ਇਕ ਲੇਖ ਵਿਚ ਮਾਸਟਰ ਜੀ ਨੇ ਲਿਖਿਆ ਸੀ—ਸ੍ਰੀ ਬਾਬਾ ਜੀ ਦੀ ਪਵਿੱਤ੍ਰ ਜੀਵਨੀ ਪੜ੍ਹ ਕੇ ਮੈਨੂੰ ਨਿਸ਼ਚਾ ਹੋ ਗਿਆ ਹੈ ਕਿ ਸਿੱਖ ਰਾਜ ਦੇ ਅੰਤ ਪਿਛੋਂ ਸਿਖੀ ਦਾ ਝੰਡਾ ਉਚਾ ਕਰਨ ਵਾਲੇ, ਮਹਾਂਪੁਰਸ਼ਾਂ ਵਿਚੋਂ ਆਪ ਸ਼੍ਰੋਮਣੀ ਹੋਇ ਹਨ। ਆਪ ਨੇ ਸਭ ਤੋਂ ਪਹਿਲੋਂ ਸਿਖਾਂ ਨੂੰ ਭੁਲੀ ਹੋਈ ਸਿਖੀ ਦਾ ਚੇਤਾ ਕਰਾਇਆ, ਤੇ ਨਾਮ ਬਾਣੀ ਦਾ ਲੜ ਜੋ ਉਹਨਾਂ ਦੇ ਹਥੋਂ ਛੁਟ ਚੁਕਾ ਸੀ, ਬੜੇ ਪਿਆਰ ਨਾਲ ਉਹਨਾਂ ਦੇ ਹਥ ਵਿਚ ਦਿਤਾ।... ਇਸ ਗਲ ਤੋਂ ਮੈਂ ਇਨਕਾਰ ਨਹੀਂ ਕਰ ਸਕਦਾ ਕਿ ਉਹਨਾਂ ਨੇ ਸਿਖਾਂ ਵਿਚ ਗੁਰਮਤਿ ਨੂੰ ਪ੍ਰਵਿਰਤ ਕੀਤਾ, ਅਤੇ ਬਦੇਸ਼ੀ ਸਰਕਾਰ ਦੇ ਵਿਰੁੱਧ ਨਾ ਮਿਲਵਰਤਣ ਦੀ ਲਹਿਰ ਚਲਾ ਕੇ ਸਿਖਾਂ ਨੂੰ ਦੇਸ਼ ਭਗਤੀ ਦੀ ਸਿੱਖਿਆ ਪੜ੍ਹਾਈ। ਆਪਣੇ ਪਿਆਰੇ ਦੇਸ਼ ਨੂੰ ਅਜ਼ਾਦ ਦੇਖਣ ਦੇ

੧ਅੱਸੂ੧੯੨੮ਬਿ: ਅਨੁਸਾਰ, ੧੫ਸਤੰਬ੍ਰ, ੧੮੭੧ਨੂੰ ਅੰਗ੍ਰੇਜ ਸਰਕਾਰ ਦੀ ਗਊ ਹੱਤਿਆ ਅਤੇ ਦੇਸ਼ ਵਾਸੀਆ ਵਿਚ ਫੁੱਟ ਪਉਣ ਵਾਲੀ ਨੀਤੀ ਆਦਾ ਵਿਰੋਧ ਕਰਨਹਿਤ ਸ੍ਰੀ ਦਰਬਾਰ ਸਾਹਿਬ ਦੇ ਨੇੜੇ ਬਣੇਬੁੱਚੜ-ਖਾਨੇ ਕਾਰਨ ਸਰੋਵਰਦੀ ਬਿਅੱਦਬੀਨੂੰ ਨਾ ਸਹਾਰਦੇਹੋਏ ਧਰਮੀਬਰਿ, ਬੁੱਚੜ ਬਧ ਕਰਨ ਵਾਲੇ ਜਥੇਵਿਚੋ, ੪-ਨਾਮਧਾਰੀ ਸਿੰਘਾਨੇ ਰਾਮਬਾਗ (ਕੰਪਣੀਬਾਗ)ਸ੍ਰੀ ਅੰਮ੍ਰਿਤਸਰ ਵਿਖੇ ਇਕ ਬੋਹੜ ਨਾਲ ਬੱਧੇਹੋਏ ਫਾਸੀਦੇ ਰੱਸੇਨੂੰ ਨੰਗੇਮੂਹੀ ਸ਼ਬਦਪੜਦੇ ਹੋਏ ਆਪਣੀ ਹਥੀ ਗਲਾਵਿਚ ਪਾਕੇ ਸ਼ਹੀਦੀਆ ਪ੍ਰਾਪਤ ਕੀਤੀਆ।

੧, ਸ੍ਰ: ਬੀਹਲਾਸਿੰਘਜੀ, ਨਾਰਲੀ, (੨)ਸ੍ਰ: ਮਿ: ਲਹਿਣਾਸਿੰਘ ਜੀ, (੩)ਸ੍ਰ: ਹਾਕਮਸਿੰਘਜੀ ਅਮ੍ਰਿਤਸਰ, (੪)ਸ੍ਰ: ਫਤਹਿਸਿੰਘਜੀ, ਅਮ੍ਰਿ-ਤਸਰ, ਇਨਾ ਚੌਹਾ ਸ਼ਹੀਦਾਨੇ ਸਤਿਗੁਰੂ ਰਾਮਸਿੰਘਜੀਦੀ ਆਗਿਆ-ਅਨੁਸਾਰ ਬੇਦੋਸਿਆਨੂੰ ਛੁੜਵਾਕੇ ਦੇਸ਼ਦੇ ਭਲੇਲਈ ਆਪਣਾ ਬਲੀਦਾਨ ਦਿਤਾ।

---

++++++++++++++++++++++

**********

*Four of the Namdhari Sikhs who had slaughtered the butchers, operating under the British orders, near the sacred Golden Temple, are seen here hanging themselves chanting 'shabads' on the 15th of September, 1871*
*On Satguru Ram Singh Ji's orders the four martyrs, S. Bihla Singh Narli, Mistry Lehna Singh, S. Hakam Singh Amritsar & S. Fateh Singh Amritsar, surrendered themselves to save the wrath of the British on the innocents.*

ਅਪ੍ਰਾਧ ਵਿਚ, ਆਪ ਆਪਣੇ ਕਈ ਮਸ਼ਹੂਰ ਸੂਬਿਆਂ ਸਮੇਤ ਜਿਲਾ ਵਤਨ ਕਰ ਕੇ ਨਜ਼ਰ ਬੰਦ ਕਰ ਦਿਤੇ ਗਏ, ਅਤੇ ਸਿਖ ਕਿ, ਜਿਨ੍ਹਾਂ ਦੀ ਆਨ ਸ਼ਾਨ ਕਾਇਮ ਕਰਨ ਲਈ ਉਨ੍ਹਾਂ ਨੇ ਇਹ ਭਾਰੀ ਕੁਰਬਾਨੀ ਕੀਤੀ ਸੀ, ਸ੍ਵਾਰਥ ਵਸ ਹੋ ਕੇ ਆਪ ਨੂੰ ਉਕਾ ਹੀ ਵਿਸਰ ਗਏ।

(੯) ਗਿਆਨੀ ਹੀਰਾ ਸਿੰਘ ਜੀ "ਦਰਦ" ਐਡੀਟਰ ਫੁਲਵਾੜੀ ਦੀ ਰਾਇ।

ਨਿਰਾਸਤਾਂ ਦੀ ਹਨੇਰੀ ਰਾਤ ਵਿਚ ਮਹਾਰਾਜਾ ਰਣਜੀਤ ਸਿੰਘ ਜੀ ਦੇ ਚਲਾਣੇ ਤੋਂ ੨੦ ਕੁ ਸਾਲ ਮਗਰੋਂ ਇਕ ਆਸ਼ਾ ਦੀ ਕਿਰਣ ਲਿਸ਼ਕੀ। ਇਹ ਆਸ਼ਾ ਦੀ ਕਿਰਣ ਸ੍ਰੀ ਬਾਬਾ ਰਾਮ ਸਿੰਘ ਜੀ ਸਨ। ਆਪ ਨੇ ਜਦ ਆਪਣੇ ਦੇਸ਼ ਦੀ ਗੁਲਾਮੀ ਦੇ ਕਾਰਣ ਆਪਣੇ ਵੀਰਾਂ ਦੀ ਬੇ-ਇਜਤੀ ਹੁੰਦੀ ਦੇਖੀ, ਗੁਰਧਾਮਾਂ ਵਿਚ ਧਰਮ ਦੇ ਨਾਮ ਤੇ ਪਖੰਡ ਦਾ ਵਰਤਾਰਾ ਦੇਖਿਆ ਤਾਂ ਆਪ ਬਰਦਾਸ਼ਤ ਨਾ ਕਰ ਸਕੇ ਆਪ ਸ੍ਵੈ-ਮਾਨ, ਅਜ਼ਾਦੀ ਧਰਮ, ਅਤੇ ਇਖਲਾਕ ਦੀ ਇਕ ਜੀਉਂਦੀ ਜਾਗਦੀ ਤਸਵੀਰ ਸਨ......ਸਿਖ ਰਾਜ ਦੇ ਖੋਹੇ ਜਾਣ, ਅਤੇ ਗੁਲਾਮੀ ਵਿਚ ਹੋ ਰਹੀ ਨਿਰਾਦਰੀ ਦਾ ਦੁਖ ਹਰ ਇਕ ਸਿਖ ਹਿਰਦਾ ਅਨੁਭਵ ਕਰ ਰਿਹਾ ਸੀ। ਕੇਵਲ ਆਗੂ ਦੀ ਲੋੜ ਸੀ। ਸ੍ਰੀ ਬਾਬਾ ਰਾਮ ਸਿੰਘ ਜੀ ਵਿਚ ਉਸ ਵੇਲੇ ਸਿਖ ਜੰਤਾ ਨੂੰ ਇਸ ਦੁਖ ਤੋਂ ਛੁਟਕਾਰਾ ਦਿਵਾਣ ਵਾਲੀ ਅਗਵਾਈ ਨੂੰ ਤੱਕਿਆ, ਤੇ ਵਹੀਰਾਂ ਪਾ ਕੇ ਆਪ ਦੇ ਮਗਰ ਹੋ ਟੁਰੇ।

(ਸਤਿਜੁਗ ਦਾ ਬਸੰਤ ਅੰਕ ੧੨ ਮਾਘ ੧੯੬੫)

(੧੦) ਸ: ਰਣਜੀਤ ਸਿੰਘ ਜੀ "ਤਾਜਵਰ" ਐਡੀਟਰ ਬਬਰ ਸ਼ੇਰ ਅੰਮ੍ਰਿਤਸਰ, ਕੂਕਾ ਲਹਿਰ ਸੰਚਾਲਕ ਸਬੰਧੀ ਆਪਣਾ ਮਤ ਪ੍ਰਗਿੱਟ ਕਰਦੇ ਹੋਏ ਲਿਖਦੇ ਹਨ—ਕਿ ਦਸਾਂ ਗੁਰੂ ਸਾਹਿਬਾ ਨੇ ਹਰ ਬਨਿਉ ਕੌਮ ਵਿਚੋਂ ਜਹਾਲਤ ਦੇ ਹਨੇਰੇ ਦਾ ਸਤਿਆਨਾਸ ਕਰਨ ਦਾ ਉਦਮ ਕੀਤਾ। ਕਾਇਰ ਤੇ ਗੁਲਾਮ ਲੋਕਾਂ ਨੂੰ ਬਹਾਦਰ ਬਣਾ ਕੇ ਸੁਤੰਤ੍ਰਤਾ ਦਾ ਰਾਹ ਵਿਖਾਇਆ, ਜਿਸ ਕਰ ਕੇ ਉਹ ਗੁਰੂ ਕਹਿਲਾਏ। ਏਸੇ ਤਰ੍ਹਾਂ ਮੇਰੀ ਦ੍ਰਿਸ਼ਟੀ ਵਿਚ ਗੁਰੂ ਰਾਮ ਸਿੰਘ ਜੀ ਨੇ ਵੀ ਆਪਣੇ ਸਮੇਂ ਵਿਚ ਉਸ ਵੇਲੇ ਦੀ ਲੋੜ ਅਨੁਸਾਰ ਪਰ ਅਧੀਨ ਹੋ ਚੁਕੇ ਲੋਕਾਂ ਨੂੰ ੫੭ ਈਸਵੀ ਦੇ ਗਦਰ "ਸੁਤੰਤ੍ਰਤਾ ਦੀ ਪਹਿਲੀ ਜੰਗ" ਦੇ ਪਿਛੋਂ ਅਜ਼ਾਦੀ ਦੀ ਦੂਜੀ ਜੰਗ ਲਈ ਪ੍ਰੇਰਨਾ ਦਿਤੀ।

(੧੧) ਭਾਈ ਸਾਹਿਬ ਭਾਈ ਪ੍ਰਮਾਨੰਦ ਜੀ ਸਾਬਕਾ ਮੈਂਬਰ ਕੇਂਦਰੀ ਅਸੈਂਬਲੀ ਆਪਣੀ ਉਰਦੂ "ਤਵਾਰੀਖ ਪੰਜਾਬ" ਵਿਖੇ ਲਿਖਦੇ ਹਨ—ਜਦ ਹਿੰਦੁਸਤਾਨ ਵਿਚ ਗਦਰ ਦਾ ਜ਼ੋਰ ਸੀ ਉਸ ਵੇਲੇ ਪੰਜਾਬ ਵਿਚ ਗੁਰੂ ਰਾਮ ਸਿੰਘ ਜੀ ਨੇ ਇਸ (ਕੂਕਾ) ਸੁਸੈਟੀ ਦਾ ਪ੍ਰਚਾਰ ਸ਼ੁਰੂ ਕਰ ਦਿਤਾ ਸੀ। ਥੋੜੇ ਹੀ ਸਮੇਂ ਵਿਚ ਉਸ ਦੇ ਮੈਂਬਰਾਂ ਦੀ ਗਿਣਤੀ ਬਹੁਤ ਵਧ ਗਈ। ੧੦-੧੨ ਵਰਿਹਾਂ ਦੇ ਸਮੇਂ ਵਿਚ ਪੰਜਾਬ ਦੇ ਅੰਦਰ ਦੋ ਲੱਖ ਨਾਮਧਾਰੀ ਹੋ ਗਏ...... ਉਨ੍ਹਾਂ ਦੀ ਗਲ ਬਾਤ ਵਿਚ ਕੋਈ ਅਸਾਧਾਰਣ ਸ਼ਕਤੀ ਯਾ ਜਾਦੂ ਕੰਮ ਕਰਦਾ ਸੀ। ਆਮ ਖਿਆਲ ਸੀ ਕਿ ਕੋਈ ਆਦਮੀ ਜਿਸ ਦੇ ਕੰਨ ਵਿਚ ਬਾਬੇ ਦਾ ਮੰਤ੍ਰ ਪੈ ਜਾਂਦਾ ਬਾਬੇ ਦਾ ਚੇਲਾ ਬਣ ਜਾਂਦਾ ਹੈ। ਇਕ ਵੇਰ ਕੁਝ ਬਦਮਾਸ਼ ਪ੍ਰੀਖਿਆ ਕਰਨ ਲਈ ਉਨ੍ਹਾਂ ਕੋਲ ਗਏ, ਉਨ੍ਹਾਂ ਦੇ ਦਿਲ ਤੇ ਐਸਾ ਅਸਰ ਹੋਇਆ ਕਿ ਉਹ ਵੀ ਸਿਖ ਹੋ ਗਏ। (ਪੰਨਾ ੫੫੮)

(੧੨) ਸ਼ਹੀਦੀ ਜੀਵਨ ਦੇ ਕਰਤਾ ਸ: ਕਿਰਪਾਲ ਸਿੰਘ ਜੀ ਪੰਛੀ, ਸਤਿਗੁਰੂ ਰਾਮ ਸਿੰਘ ਜੀ ਦੀ ਕੂਕਾ ਲਹਿਰ ਸਬੰਧੀ ਲਿਖਦੇ ਹਨ—ਪੰਜਾਬ ਹੜੱਪ ਹੋ ਗਿਆ। ਮਹਾਰਾਜ ਦਲੀਪ ਸਿੰਘ ਨੂੰ ਇੰਗਲੈਂਡ ਪੁਚਾ ਦਿਤਾ ਗਿਆ। ਮਹਾਰਾਣੀ ਜਿੰਦਾਂ ਨਾਲ ਜੋ ਬੀਤੀ ਉਹ ਕਿਸੇ ਤੋਂ ਗੁਝੀ ਨਹੀਂ। ਪੰਜਾਬ ਨੂੰ ਸੁਤਿਆਂ ਥੋੜਾ ਚਿਰ ਹੀ ਹੋਇਆ ਸੀ ਚੰਗੀ ਗਾਹੜੀ ਨੀਂਦ ਆਈ, ਪਰ ਹੁਣ ਫੇਰ ਜਾਗਣ ਲਗਾ। ਬੜੀ ਭਾਰੀ ਲਹਿਰ ਪੈਦਾ ਹੋਈ। ਉਸ ਦਾ ਨਾਮ ਸੀ ਕੂਕਾ ਲਹਿਰ, ਕੁਝ ਧਾਰਮਕ ਤੇ ਕੁਝ ਸਮਾਜਕ ਰੂਪ ਰਖਦਿਆਂ ਹੋਇਆਂ ਵੀ ਉਹ ਰਾਜ ਵਿਚ ਪਲਟਾ ਲਿਉਣ ਵਾਲੀ, ਨਹੀਂ, ਨਹੀਂ, ਜ਼ਮਾਨੇ ਨੂੰ ਉਲਟਾ ਦੇਣ ਵਾਲੀ ਲਹਿਰ ਸੀ। (ਪੰਨਾ ੧੭-੧੮)

(੧੩) ਪ੍ਰੋ: ਜੀਤ ਸਿੰਘ "ਸੀਤਲ" ਐਮ, ਏ (ਫਾਰਸੀ ਤੇ ਪੰਜਾਬੀ: ਐਮ, ਓ, ਐਲ, ਸਹਾਇਕ ਡਾਇਰੈਕਟਰ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ) "ਮਾਲਵੇਂਦਰ" ਦੇ ਪ੍ਰਸੰਸਾ ਪਤ੍ਰ ਵਿਖੇ ਲਿਖਦੇ ਹਨ—ਕਿ ਸਾਰਾ ਕਾਵ ਪੜਣ ਤੋਂ ਪਤਾ ਲਗਦਾ ਹੈ ਕਿ ਇਹ ਅੰਗਰੇਜ਼ ਦੇ ਜ਼ੁਲਮਾਂ ਦਾ ਇਕ ਕੱਚਾ ਚਿਠਾ ਹੈ। ਹਰ ਇਕ ਦੁਰਘਟਨਾ ਪੂਰੇ ਵਿਸਥਾਰ ਸਹਿਤ ਦਿਤੀ ਗਈ ਹੈ। ਜਿਨ੍ਹਾਂ ਨੂੰ ਪੜ੍ਹ ਕੇ ਕੋਈ ਨਿਰਪੱਖ ਆਦਮੀ ਵੀ ਕੂਕਿਆਂ ਦੀ ਬਹਾਦਰੀ ਤੇ ਦੇਸ਼ ਪਿਆਰ ਦੀ ਦਾਦ ਦਿਤੇ ਬਿਨਾਂ ਤੇ ਅੰਗਰੇਜ਼ ਪਰ ਲਾਹਣਤਾਂ ਭੇਜਣ ਤੋਂ ਨਹੀਂ ਰਹਿ ਸਕਦਾ।

ਬਾਬਾ ਰਾਮ ਸਿੰਘ ਜੀ ਮਹਾਰਾਜ ਦੇ ਇਸ ਜੀਵਨ-ਚਰਿਤ੍ਰ ਦਾ ਪਛੋਕੜ ਮਾਨੋ ਇਕ ਉਚਾ ਅਕਾਸ਼ ਮੰਡਲ ਹੈ, ਜਿਸ ਪਰ ਸਤਿਗੁਰੂ ਰਾਮ ਸਿੰਘ ਚੰਦਰਮਾ ਵਤ ਚਮਕਦੇ ਦਿਸਦੇ ਹਨ। ਉਨ੍ਹਾਂ ਦੇ ਉਦਾਲੇ ਉਨ੍ਹਾਂ ਦੇ ਸਿਖ ਸੇਵਕ ਤਾਰਿਆਂ ਵਤ ਲਿਸ਼ਕਦੇ ਤੇ ਨਿੰਮ੍ਹੀ ਭਾਅ ਮਾਰਦੇ ਹਰ ਦੇਸ਼ ਭਗਤ ਨੂੰ ਇਸ਼ਾਰਿਆਂ ਇਸ਼ਾਰਿਆਂ ਵਿਚ ਆਪਣੇ ਧਰਮ ਤੇ ਮੁਲਕ ਤੋਂ ਕੁਰਬਾਨ ਹੋ ਜਾਣ ਦਾ ਭੇਤ ਸਮਝਾ ਰਹੇ ਜਾਪਦੇ ਹਨ। ਕਲੇਜੇ ਵਿਚ ਭਾਂਬੜ ਤੇ ਲਾਂਬੂ ਉਠਦੇ ਹਨ। ਪਰ ਹਿਰਦੇ ਵਿਚ ਇਨ੍ਹਾਂ ਦੀ ਕੁਰਬਾਨੀ ਫਲ ਲਿਆਈ ਵੇਖ ਠੰਢ ਪੈਂਦੀ ਹੈ ਕਾਸ਼! ਸਾਡੇ ਨੌਜਵਾਨ ਅਜਿਹੀਆਂ ਕੁਰਬਾਨੀਆਂ ਤੋਂ ਸਬਕ ਲੈਣ ਤੇ ਆਪਣਾ ਜੀਵਨ ਇਨਾਂ ਉਚਾ, ਬੇ ਲੋਸ ਤੇ ਬੇ ਗਰਜ਼ ਬਣਾ ਸਕਣ ਤੇ ਦੂਜਿਆਂ ਲਈ ਜੀਉਣਾ ਸਿਖਾ ਸਕਣ।

ਦੇਸ਼ ਧਰੋਹੀਆਂ ਤੇ ਗਦਾਰਾਂ ਲਈ ਚੰਗਾ ਛਾਂਦਾ ਦਿਤਾ ਗਿਆ ਹੈ, ਜਿਸ ਦੇ ਕਿ ਉਹ ਹਕਦਾਰ ਹਨ। ਇਨ੍ਹਾਂ ਧਰੋਹੀਆਂ ਕਰ ਕੇ ਹੀ ਦੇਸ਼ ਦਰਦੀਆਂ ਪਰ ਇਨੇ ਜ਼ੁਲਮ ਤੇ ਤਸੀਹੇ ਹੋਏ। ਇਹ ਸਾਡੇ ਦੇਸ਼ ਨੂੰ ਮਾਰ ਹੈ, ਕਿ ਏਥੇ ਅਜਿਹੇ ਗਦਾਰ ਹਰ ਸਮੇਂ ਨਿਕਲਦੇ ਰਹੇ, ਜਿਨ੍ਹਾਂ ਵੈਰੀਆਂ ਨਾਲ ਰਲ ਕੇ ਦੇਸ ਦਾ ਖਾਕਾ ਉਡਾਇਣਾ ਚਾਹਿਆ, ਪਰ ਅਜ ਉਹ ਮਿਟੀ ਵਿਚ ਰਲ ਕੇ ਮਿਟੀ ਹੋ ਗਏ ਹਨ, ਪਰੰਤੂ ਜਿਨ੍ਹਾਂ ਵਿਰੁੱਧ ਉਹ ਨੀਚ ਕਰਮ ਕਰਦੇ ਰਹੇ, ਉਹ ਅਜ ਵੀ ਅਮਰ ਹਨ, ਤੇ ਦੇਸ਼ ਦੇ ਅਕਾਸ਼ ਪਰ ਚਮਕ ਰਹੇ ਹਨ। ਚੰਨ ਨੂੰ ਦੂਸਣ ਲੋਣ ਦੇ ਪਤਾ ਨਹੀਂ ਕਿਨਾ ਕੁ ਨੇ ਜਤਨ ਕੀਤੇ ਪਰ ਇਸ ਦੀ ਚਾਨਣੀ ਨੂੰ ਅਜ ਤਾਂਈ ਕੋਈ ਲੁਕਾਉਣ ਜਾਂ ਰੋਕਣ ਵਿਚ ਸਫਲ ਨਹੀਂ ਹੋ ਸਕਿਆ। ਜਿਵੇਂ—"ਝੱਲ ਨਹੀਂ ਸਨ ਸਕਦੇ ਪੰਥਕ ਇਹ ਆਰੂਜ, ਦੇ ਕੁਨਾਲੀ ਕਜ ਰਹੇ ਚੜ੍ਹਿਆਂ ਚੰਨ ਦੂਜ"। (ਚੱਕਰ ਵਰਤੀ)

ਸ੍ਰੀ ਮਾਨ ਸ: ਨਾਹਰ ਸਿੰਘ ਜੀ ਐਮ. ਏ. ਮੈਂਬਰ ਪੰਜਾਬ ਪ੍ਰਦੇਸ਼ ਭਾਰਤੀਯ ਸੁਤੰਤ੍ਰਤਾ ਇਤਿਹਾਸ ਖੋਜ ਬੋਰਡ—ਨਾਮਧਾਰੀ ਇਤਿਹਾਸ ਦੇ ਮੁਢ ਵਿਚ ਲਿਖਦੇ ਹਨ—

੪ਮਾਘ ,, ਸੰ: ੧੯੨੮ਬਿ: ਅਨੁਸਾਰ, ੧੭ਜਨਵਰੀ, ੧੮੭੨ ਨੂੰ ਸ੍ਰ: ਹੀਰਾ-ਸਿੰਘਜੀਤੇ, ਸ੍ਰ: ਲਹਿਣਾਸਿੰਘਜੀ ਸਕਰੌਦੀਵਾਲਿਆਦੀ ਜਥੇਦਾਰੀ ਹੇਠਾਂ:- ਜਿਥੇ ਕੁਈ ਸਵਾਕ ਸੌਤੋਂ ਵੱਧ ਅਣਖੀਲੇ ਬਹਾਦਰਾਨੇ ਮਲੇਰਕੋਟਲੇ ਦੇ, ਅੱਤਿਆਚਾਰੀ ਹਾਕਮਾ ਤੇ ਗਊਬਧਕਰਨਵਾਲੇ ਕਸਾਈਆ, ਅਰਬਦੇਸੀ ਸਰਕਾਰ ਵਿਰੁੱਧ ਬਗਾਵਤਦੇ ਰੂਪਵਿਚ ਹਮਲਾਕੀਤਾ। ਓਥੇ ਇਸਸਿਲਸਿਲੇ ਵਿਚ ਪਹਿਲੇਦਿਨ, ੪੯, ਨਾਮਧਾਰੀਸਿੰਘ ਮਿ: ਕਾਵਨਦੀ ਹੱਥੀ ਬਿਨਾ-ਮੁਕੱਦਮਾ ਚਲਾਏ ਸਿੱਖਰਜਵਾੜਿਆ ਦੀਆਤੋਪਾ ਸਾਹਮਣੇ ਮਲੇਰਕੋਟਲੇਦੇ ਰੱਕੜਵਿਚ ਉਡਾਏਗਏ, ਬਾਕੀ ਦੂਸਰੇ ਦਿਨ, ੧੬, ਸਿੰਘਾਨੂੰ ਇਸੇਜਗਾ੧੮ ਜਨਵਰੀ, ੧੮੭੨ਨੂੰ ਤੋਪਾਨਾਲ ਮਿ: ਕਾਵਨਦੇ ਹੁਕਮਨਾਲ ਉਡਾਇਆ-ਗਿਆ।

ਭਾ: ਵਰਿਆਮਸਿੰਘਜੀ ਮਰਾਜਵਾਲਿਆਦਾ ਖਿੜੇਮੱਥੇ ਸ਼ਹੀਦੀ ਪ੍ਰਾਪਤਕਰਨਦਾ ਅਲੌਕਕ ਦ੍ਰਿਸ਼, ਜੋ ਮਧਰੇਕੱਦਕਾਰਣ ਪੈਰਾਹੇਠ ਵੀਂਮਾ-ਰਖਕੇ ਤੋਪਦਾ ਨਿਸ਼ਾਨਾ ਬਣੇਖੜੇਹਨ, ਅਤੇ ਇਕਬਾਰਾਂਸਾਲਦਾ ਬੱਚਾ ਭਾ: ਬਿਸ਼ਨਸਿੰਘ ਜੋ ਸਤਿਗੁਰਾਂਦੀ ਬਿਅੱਦਬੀਦੇ ਬੋਲਨਾਸਹਾਰ ਸਕਿਆ, ਅਤੇ ਕਾਵਨਦੀ ਲੰਮੀਦਾਹੜੀਤੇ ਝਪਟਪਿਆ ਜਿਸਨੂੰ ਫੌਰਨਤਲਵਾਰਦੇ ਘਾਟ-ਉਤਾਰਦਿਤਾ ਗਿਆ।

ਸ਼ਹੀਦੀ, ਭਾ: ਬਿਸ਼ਨਸਿੰਘਜੀਦੀ

ਲੰਮੀ ਦਾਹੜੀਨੂੰ ਪਾਇਕੇ ਹੱਥ ਦੋਵੇ, ਝਟਕਾਮਾਰਕੇ ਫੇਰ ਹਿਲਾਦਿੱਤੀ।
ਫੇਰ ਆਖੀਨਾ ਮਿਨੂੰ ਮੈ ਸਿੱਖਨਾਹੀ, ਗਰਜ਼, ਸ਼ੇਰਨੇ ਜਾਨ ਸੁਕਾ ਦਿਤੀ।
ਪਾਸੋ ਖੜੇਹੋਏ ਕਾਵਨਦੇ ਮੁਖਬਰਾਨੇ, ਹਾਲਵੇਖ ਤਲਵਾਰਚਲਾਦਿਤੀ।
ਛਡੇਹੱਥ ਪਿਛੋ ਪਹਿਲਾ ਸੂਰਮੇਨੇ, ਸੋਹਣੀ ਜਿੰਦੜੀ ਘੋਲ ਘੁਮਾ ਦਿਤੀ।

---

* * * * * * * * *

*Under the command of S. Hira Singh & S. Lehna Singh, about 125 brave Namdhari Sikhs attacked the Government backed butchers of Malerkotla.*
*On the 17th January, 1872, Mr. Cavan had 49 of these Namdharis, without any trial, blown off by cannons supplied by Sikh traitors. Next 16 of them met the same fate.*
*The picture depicts Sd. Waryam Singh, who was of a short height, makes himself a perfect target by standing on a pile of rocks gathered by himself so as not to avail himself of this martyrdom.*
*At this same time a small boy of 12, who could not bear abuse of his 'Satguru', pulled Mr. Cavan's eard and was immediately put to the sword by the guards.*

## ਦੋ ਗਲਾਂ

ਜਗਤ ਪ੍ਰਸਿੱਧ ਪੁਸਤਕ "ਐਨਸਾਈਕਲੋ ਪੀਡੀਆ ਬ੍ਰਿਟੈਨੀਕਾ" ਵਿਚ ਸਿਖਾਂ ਸਬੰਧੀ ਲੇਖ ਦੇ ਕਰਤਾ ਨੇ ਕੂਕੇ ਅਥਵਾ ਨਾਮਧਾਰੀ ਸਿੰਘਾਂ ਮੁਤੱਲਕ ਇਹ ਦੋ ਚਾਰ ਗੱਲਾਂ ਖਾਸ ਤੌਰ ਤੇ ਲਿਖੀਆਂ ਹਨ—

"ਕੂਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕੱਟੜ ਪੈਰੋਕਾਰ ਹਨ। ਕੂਕੇ ਅੰਗਰੇਜ਼ੀ ਹਕੂਮਤ ਦੇ ਵੈਰੀ ਹਨ। ਉੱਨੀਵੀਂ ਸਦੀ ਵਿਚ ਜਦ ਸਿਖ ਜਨਤਾ ਅਰ ਸਿਖ ਸੰਪ੍ਰਦਾਵਾਂ ਅਸਲੀ ਸਿਖੀ ਤੋਂ ਦੁਰੇਡੇ ਜਾ ਰਹੀਆਂ ਸਨ, ਤਦ ਕੂਕੇ ਆਪਣੇ ਉਚੇ ਸਿਧਾਂਤਾਂ ਤੇ ਪੂਰਨ ਤੌਰ ਤੇ ਕਾਇਮ ਰਹੇ, ਭਾਵੇਂ ਉਨ੍ਹਾਂ ਦੀ ਗਿਣਤੀ ਘਟ ਹੋ ਗਈ ਸੀ।

(ਯੂਨੀਵਰਸਿਟੀ ਆਫ ਸ਼ਿਕਾਗੋ ਐਡੀਸ਼ਨ,
ਸੰਨ ੧੯੪੯ ਪੁਸਤਕ ੨੦ ਪੰਨਾ ੬੪੮)

ਕਰਤਾ ਅਗਾਹ ਚਲ ਕੇ ਮਲੇਰ ਕੋਟਲੇ ਦੇ ਖੂਨੀ ਸਾਕੇ ਦਾ ਜ਼ਿਕਰ ਕਰਦਾ ਹੋਇਆ ਲਿਖਦਾ ਹੈ, ਕਿ ਜੇ ਕਰ ਕੂਕਿਆਂ ਨਾਲ ਇਤਨੀ ਸਖਤੀ ਦਾ ਵਰਤਾਉ ਨਾ ਕੀਤਾ ਜਾਂਦਾ, ਤਦ ਹੋ ਸਕਦਾ ਸੀ ਕਿ ਅਖੀਰ ਵਿਚ ਵਡਾ ਖੂਨ ਖਰਾਬਾ ਹੁੰਦਾ।"

ਇਹ ਹਨ ਭਾਵ ਜੋ ਨਿਰਪੱਖ, ਦੂਰ ਬੈਠੇ ਸੰਪ੍ਰਦਾਈ ਈਰਖਾ ਤੋਂ ਵਾਂਝੇ, ਲਿਖਾਰੀ ਨੇ ਕੂਕਿਆਂ ਦੇ ਮੁਤੱਲਕ ਦੁਨੀਆਂ ਦੀ ਪੜ੍ਹੀ-ਲਿਖੀ ਸਿਆਣੀ, ਸੋਚ ਸਮਝ ਰਖਣ ਵਾਲੀ ਸ਼੍ਰੇਣੀ ਅਗੇ ਪੇਸ਼ ਕੀਤੇ ਹਨ। ਸਾਰੇ ਲੇਖ ਵਿਚ ਭਾਵੇਂ ਕਈ ਪ੍ਰਕਾਰ ਦੀਆਂ ਗਲਤੀਆਂ ਅਤੇ ਤਰੁਟੀਆਂ ਹਨ ਪਰ ਕਰਤਾ ਨੇ ਪ੍ਰਾਪਤ ਇਤਿਹਾਸ ਸਮਗ੍ਰੀ ਨੂੰ ਸੁਚੱਜੇ ਤ੍ਰੀਕੇ ਨਾਲ ਵਰਤ ਕੇ ਨਤੀਜੇ ਕਢੇ ਜਾਪਦੇ ਹਨ।

ਭਾਰਤੀ ਜਨਤਾ ਵਲੋਂ ਵਦੇਸ਼ੀ ਅੰਗਰੇਜ਼ੀ ਸਾਮਰਾਜ ਦੇ ਵਿਰੁਧ ਸਨ ੧੮੫੭ ਯਾਂ ਸੰਮਤ ੧੯੧੪ ਦੀ ਅਜ਼ਾਦੀ ਹਾਸਲ ਕਰਨ ਖਾਤਰ ਨਾਕਾਮਯਾਬ ਲੜਾਈ ਪਿਛੋਂ, ਨਾਮਧਾਰੀ ਸਿਖ ਅੰਗਰੇਜ਼ਾਂ ਦੀ ਵਦੇਸ਼ੀ ਹਕੂਮਤ ਦੇ ਬਦਤ੍ਰੀਨ ਦੁਸ਼ਮਨਾਂ ਦੀਆਂ ਕਤਾਰਾਂ ਵਿਚ ਸਭ ਤੋਂ ਅਗਲੀ ਪਾਲੀ ਵਿਚ ਖਲੋਤੇ ਸਨ। ਖੁਲ੍ਹੇ ਤੌਰ ਤੇ ਖੰਟਿਆਂ ਦੇ ਮੇਲੇ ਸੰਨ ੧੮੬੩ ਤੋਂ ਲੈ ਕੇ ੧੪ ਅਗਸਤ ੧੯੪੭ ਜਾਂ ਭਾਰਤ ਨੂੰ ਰਾਜਸੀ ਸਵਤੰਤ੍ਰਤਾ ਮਿਲਣ ਤਕ ਨਾਮਧਾਰੀ ਸਿਖਾਂ ਨੇ ੮੩ ਸਾਲ ਆਪਣੀ ਇਸ ਥਾਂ ਨੂੰ ਤਸੀਹੇ ਝਲ ਕੇ ਅਤੇ ਕੁਰਬਾਨੀਆਂ ਦੇ ਕੇ ਕਾਇਮ ਰਖਿਆ। ਅੰਗਰੇਜ਼ੀ ਹਕੂਮਤ ਦੇ ਕਰਮਚਾਰੀਆਂ ਨੇ, ਅੰਗਰੇਜ਼ ਹਾਕਮਾਂ ਦੇ ਜੂਠੇ ਟੁਕੜਿਆਂ ਤੇ ਪਲਣ ਵਾਲੇ ਸਿਖ, ਹਿੰਦੂ, ਮੁਸਲਮਾਨ, ਇਸਾਈ, ਟੋਡੀਆਂ ਅਤੇ ਬੂਟ ਚੱਟੂਆਂ ਨੇ, ਸਿਖ ਰਿਆਸਤਾਂ ਦੇ ਰਾਜੇ ਮਹਾਰਾਜਿਆਂ ਨੇ, ਅੰਗਰੇਜ਼ੀ ਹਾਕਮਾਂ ਦੀ ਹਮਾਇਤ ਨਾਲ ਅਤੇ ਉਨ੍ਹਾਂ ਦੀ ਸਹਿ ਅਤੇ ਗੁਝ ਤ੍ਰੀਕੇ ਨਾਲ ਦਿਤੀ ਗਈ ਮਾਲੀ ਮਦਦ ਨਾਲ ਬਣੀਆਂ ਹੋਈਆਂ ਸਿੰਘ ਸਭਾਵਾਂ ਤੇ ਦੀਵਾਨਾਂ ਨੇ, ਸਿਖੀ ਧਰਮ ਦੇ ਦਾਵੇਦਾਰ ਸਿਖ ਤਖਤਾਂ ਅਤੇ ਇਤਿਹਾਸਕ ਗੁਰਦੁਆਰਿਆਂ ਦੇ ਸਰਕਾਰੀ ਜਾਗੀਰਦਾਰਾਂ, ਮਹੰਤਾਂ ਅਤੇ ਪੁਜਾਰੀਆਂ ਨੇ, ਕੂਕਿਆਂ ਨੂੰ ਮੂਲੋਂ ਹੀ ਤਬਾਹ ਅਤੇ ਬਰਬਾਦ ਕਰਨ ਲਈ ਹਰ ਪ੍ਰਕਾਰ ਦੇ ਹੀਲੇ, ਵਸੀਲੇ, ਹਥ ਕੰਡੇ, ਬਹਾਨੇ, ਹੋਛੀਆਂ ਊਜਾਂ, ਝੂਠੀਆਂ ਬਦਨਾਮੀਆਂ, ਸਭਯਤਾ ਅਤੇ ਇਖਲਾਕ ਤੋਂ ਗਿਰੇ ਹੋਏ ਗੰਦੀ ਕਿਸਮ ਦੇ

ਪ੍ਰਾਪੇ ਗੰਡੇ ਦੇ ਹਥਿਆਰ ਵਰਤੇ, ਪਰ ਕੂਕਿਆਂ ੮੩ ਸਾਲ ਦੇ ਲੰਮੇ ਅਰਸੇ ਵਿਚ ਧਰਮ ਅਤੇ ਅਜ਼ਾਦੀ ਦੀਆਂ ਕੂਕਾਂ ਮਾਰ ਕੇ ਸੁੰਨੀਆਂ "ਭੈਣੀਆਂ" ਅੰਦਰ ਗੁਲਾਮੀ ਦੀਆਂ ਨੀਹਾਂ ਵਿਚ ਘੂਕ ਸੁੱਤੀ ਪਈ ਬੇਹੋਸ਼ ਹਿੰਦੁਸਤਾਨੀ ਜਨਤਾ ਨੂੰ "ਹੁਸ਼ਿਆਰ ਖਬਰਦਾਰ" ਰਹਿਣ ਦੀਆਂ ਅਵਾਜ਼ਾਂ ਕੰਨੀ ਪਾ ਪਾ ਕੇ ਖੁਦਾਈ ਪਹਿਰੇਦਾਰਾਂ ਦੇ ਕਰੜੇ ਫਰਜ ਨੂੰ ਨਿਭਾਇਆ।

ਅਜ ਭਾਰਤ ਨੂੰ ਅਜ਼ਾਦ ਹੋਇਆਂ ਸੱਤ ਸਾਲ ਹੋ ਚੁਕੇ ਹਨ। ਮਾਤ੍ਰੀ ਭੂਮੀ ਦੀ ਅਜ਼ਾਦੀ ਦੇ ਦੀਵਾਨੇ ਕੂਕੇ, ਵਦੇਸ਼ੀ ਹਕੂਮਤ ਵਲੋਂ ਲਾਏ ਗਏ ਜਾਨ-ਮੁਕਾਊ ਫਟਾਂ ਅਤੇ ਉਹਨਾਂ ਤੋਂ ਵਿਗੜ ਕੇ ਬਣੇ ਹੋਏ ਨਾਸੂਰਾਂ ਉਤੇ ਵਧੀਆਂ ਹੋਈਆਂ ਪੁਰਾਣੀਆਂ ਟਾਕੀਆਂ ਨੂੰ, ਜੋ ਹੁਣ ਟੁਟੀਆਂ ਹੋਈਆਂ ਹੱਡੀਆਂ ਅਤੇ ਵਗੇ ਹੋਏ ਲਹੂ, ਦਾਂ ਹਿਸਾ ਬਣ ਚੁਕੀਆਂ ਹਨ, ਸਰੀਰਾ ਨਾਲੋਂ ਆਪਣੇ ਆਪ ਲਾਹੁਣ ਦੀਆਂ ਕੋਸ਼ਸ਼ਾਂ ਵਿਚ ਲਗੇ ਹੋਏ ਹਨ। ਉਨ੍ਹਾਂ ਲਈ ਵਦੇਸ਼ੀ ਹਕੂਮਤ ਦੀ ਗੁਲਾਮੀ ਮਹਾਂ ਪਾਪ ਸੀ। ਇਸ ਮਹਾ ਪਾਪ ਤੋਂ ਛੁਟਕਾਰਾ ਪਉਣ ਲਈ ਕਰੜੀਆਂ ਤੋਂ ਕਰੜੀਆਂ ਸਜ਼ਾਵਾ ਅਤੇ ਰਾਜ ਦੰਡਾਂ ਨੂੰ ਉਹ ਈਸ਼ਵਰ ਭਗਤੀ ਦਾ ਜ਼ਰੂਰੀ ਅੰਗ ਸਮਝਦੇ ਸਨ। ਕੂਕਿਆਂ ਦੇ ਉਦੇਸ਼ ਅਤੇ ਮੰਤਵ ਆਪਣੀ ਮਾਤ੍ਰੀ ਭੂਮੀ ਨੂੰ ਅਜ਼ਾਦ ਕਰਵਾਉਣ ਦੇ ਸਨ। ਰਾਜਸੀ ਹਕੂਮਤ ਵਿਚ ਵੰਡਵਾਂ ਹਿਸਾ ਲੈਣਾ ਉਨ੍ਹਾਂ ਦਾ ਨਿਸ਼ਾਨਾ ਨਹੀਂ ਸੀ। ਫਿਰਕਾ ਪ੍ਰਸਤੀ ਅਤੇ ਫਿਰਕੂ ਪਣੇ ਦੇ ਲਾਹਨਤ ਦੇ ਕੋੜ੍ਹ ਤੋਂ ਉਹ ਉਪਰ ਸਨ ਅਤੇ ਅਜ ਵੀ ਹਨ।

੯੦ ਸਾਲ ਦੇ ਸਮੇਂ ਵਿਚ ਅੰਗਰੇਜ਼ ਹਾਕਮ, ਜਾਂ ਉਨ੍ਹਾਂ ਦੇ ਚਾਟੜੇ ਪਿੱਠੂ, ਕਿਸੇ ਨਾਮੀ ਨਾਮ-ਧਾਰੀ ਨੂੰ ਆਹੁਦਿਆਂ ਜਾਂ ਰੁਤਬਿਆਂ ਦੇ ਲਾਲਚ, ਮਾਇਆ ਦੀ ਛਨਕਾਰ, ਅਤੇ ਸਜ਼ਾ ਡਰ ਦੇ ਕੇ, ਕੌਮੀ ਸੇਵਕਾਂ ਅਤੇ ਮੁਲਕੀ ਲਹਿਰਾਂ ਦੇ ਵਿਰੁਧ ਨਹੀਂ ਵਰਤ ਸਕੇ। ਹਿੰਦੁਸਤਾਨ ਦੀ ਕਿਸੇ ਦੂਸਰੀ ਰਾਜਸੀ, ਧਾਰਮਕ ਜਾਂ ਸਮਾਜਕ ਸੁਧਾਰ ਪਾਰਟੀ ਨੂੰ ਇਹੋ ਜਿਹਾ ਉਚਾ ਮਾਣ ਪ੍ਰਾਪਤ ਨਹੀਂ। ਇਤਿਹਾਸ ਇਸ ਗਲ ਦਾ ਗੁਵਾਹ ਹੈ ਕਿ ਜਦ ਕਦੀ ਵੀ ਅੰਗਰੇਜ਼ ਹਾਕਮਾਂ ਨੇ ਆਪਣੀ ਦਾਤ ਦੇਣ ਲਈ ਹੱਥ ਅਗੇ ਵਧਾਇਆ, ਐਸੀਆਂ ਪਾਰਟੀਆਂ ਦੇ ਲੀਡਰ, ਕਈ ਹਾਲਤਾਂ ਵਿਚ ਜਨਤਾਂ ਨੂੰ ਰੁਲਦੀ ਛਡ ਕੇ ਅੰਗਰੇਜ਼ਾਂ ਦੀ ਬਖਸ਼ੀ ਕੁਰਸੀ ਤੇ ਜਾ ਬੈਠੇ, ਹਕੂਮਤ ਦੀ ਸ਼ਰਾਬ ਵਿਚ ਮਸਤ ਹੋ ਕੇ ਅੰਗਰੇਜ਼ਾਂ ਨਾਲੋਂ ਵਧ ਹਕੂਮਤ-ਪ੍ਰਸਤ ਬਣ ਗਏ, ਅਤੇ ਅਜਾਦੀ ਦੀਆਂ ਲਹਿਰਾਂ ਦੇ ਗਲ ਕਟਦੇ ਰਹੇ। ਨਾਮਧਾਰੀ ਸਿਖ ਖੁਸ਼ ਹਨ, ਕਿ ਹਿੰਦੁਸੰਤਾਨ ਵਿਦੇਸ਼ੀ ਹਕੂਮਤ ਦੀ ਗੁਲਾਮੀ ਤੋਂ ਅਜ਼ਾਦ ਹੋਇਆ ਹੈ। ਉਨ੍ਹਾਂ ਦੀ ਖੁਸ਼ੀ ਉਸ ਸਿਪਾਹੀ ਦੀ ਸਚੀ ਖੁਸ਼ੀ ਹੈ, ਜੋ ਆਪਣੇ ਪਿਆਰੇ ਦੇਸ ਅਤੇ ਆਪਣੀ ਪਿਆਰੀ ਕੌਮ ਦੇ ਬਾਹਰਲੇ ਅਤੇ ਅੰਦਰਲੇ ਦੁਸ਼ਮਣਾਂ ਤੋਂ ਸੈਂਕੜੇ ਘਾਉ [illegible] ਵੈਰੀਆਂ ਨਾਲ ਸਨਮੁਖ ਲੜਦਾ ਹੋਇਆ, ਮੈਦਾਨ ਜੰਗ ਵਿਚ ਇਹ ਸੁਣ ਲਵੇ, ਕਿ ਉਸ ਦੇ ਦੇਸ਼ ਨੂੰ ਜਿਤ ਪ੍ਰਾਪਤ ਹੋਈ ਹੈ। ਉਸ ਲਈ ਤਾਕਤ ਹਾਸਲ ਕਰਨ ਜਾਂ ਭਰਾਵਾਂ ਤੇ ਹਕੂਮਤ ਕਰਨ ਦਾ ਖਿਆਲ ਓਪਰਾ ਜਿਹਾ ਹੈ।

ਨਾਮਧਾਰੀ ਸਿੰਘਾਂ ਨੇ ਅਜ ਤੋਂ ੯੦ ਸਾਲ ਪਹਿਲਾਂ ਅੰਗਰੇਜਾਂ ਨੂੰ ਹਿੰਦੁਸਤਾਨ ਚੋਂ ਕਢਣ ਲਈ, ਵਿਦੇਸ਼ੀ ਹਕੂਮਤ ਨਾਲ, ਹਰ ਪ੍ਰਕਾਰ ਦਾ ਮੁਕੰਮਲ ਨਾ ਮਿਲਵਰਤਣ ਕਰਨ, ਖਦਰ ਪਹਿਨਣ, ਸ੍ਵੈਦੇਸ਼ੀ ਵਸਤਾਂ ਵਰਤਣ ਦੇ ਪਰਣ ਚੁਕੇ, ਅਤੇ ਅਖੀਰ ਤਕ ਇਨ੍ਹਾਂ ਪ੍ਰਣਾਂ ਨੂੰ ਧਰਮ ਸਮਝ ਕੇ ਨਿਭਾਇਆ। ਅਜ ਭੀ ਸਹੀ ਅਰਥਾਂ ਵਿਚ - ਕੇਵਲ ਨਾਮਧਾਰੀ ਘਰਾਣਿਆਂ

ਬੋਲੇ ਤੁਮ ਪੀਛੇ ਸਭਸਾਰਾ, ਈਹਾ ਰਾਖੋ ਭਲੀ ਪ੍ਰਕਾਰਾ।
ਕਰੀਓ ਭਜਨ ਕਰਾਵੋ ਔਰਨ, ਬਿਨਾਨਾਮ ਕਾਹੂੰਨਹੀਠੌਰਨ।
ਸਾਰਸਮ੍ਹਲ ਰਖੋ ਸਭ ਸੰਗਤ, ਇਤ ਦਰਕੀ ਹੋਵੈ ਲਖਮੰਗਤ।
ਤੁਮ ਨਿਰਭੈ ਬੈਠੋ ਨਿਸਗਮਾ, ਬ੍ਰੀਚ ਭਜਨ ਕਾਟੋਕੁਛ ਸਮਾ।

* * * * * * * * * * * * *

੪ਮਾਘ੧੯੨੮ਬਿਃ ਅਨੁਸਾਰ ੧੭ਜਨਵਰੀਨੂੰ ਸ੍ਰੀ ਭੈਣੀਸਾਹਿਬ ਤੋ ਪ੍ਰਦੇਸਗਮਨ ਕਰਨਸਮੇ ਵ ਰਲਾਪ ਕਰਦੀਹੋਈ ਸਾਧਸੰਗਤਵਿਚ ਅਪਨੇ ਭਰਤਸਮਾਨ ਛੋਟੇ ਭ੍ਰਾਤਾ ਭਾਃ ਬੁਧਸਿੰਘਜੀਨੂੰ ਪੰਥਦੀ ਬਾਗ-ਡੋਰ ਸੰਭਾਲ ਰਹੇਹਨ।

ਸ੍ਰੀ ਸਤਿਗੁਰੂ ਰਾਮਸਿੰਘਜੀਨੇ ਪ੍ਰਦੇਸਤੋ ਹੁਕਮਨਾਮੇ ਭੇਜਕੇ, ਇਹਨਾਨੂੰ ਸ੍ਰੀ ਸਤਿਗੁਰੂ ਹਰੀਸਿੰਘਜੀਦੇ ਨਾਓਨਾਲ ਸਤਿਕਾਰਨਦਾ ਹੁਕਮਕੀਤਾ, ਪੰਥਨੂੰ ਇਹਨਾ ਹਰਿਆ ਰਖਿਆ, ਅਤੇ ਅੰਗ੍ਰੇਜਸਰਕਾਰ ਵ੍ਰੱਧ ਦੇਸ਼ਦੀ ਅਜ਼ਾਦੀ ਲਈ ਕੂਕਾਅੰਦੋਲਨ ਜਾਰੀਰਖਿਆ।



* * * * * * * *

*17th January, 1872, amidst the wailing disciples, Satguru Ram Singh Ji, prior to His exile. names His younger brother Bhai Budh Singh as the new head of the Namdharis.*

*Satguru Ram Singh Ji, later on through letters renamed Bhai Budh Singh as Satguru Hari Singh, who kept the Namdhari sect 'Hari' (Green) and the 'Kooka' (Independence) movement alive against the British Government.*

ਤੁਰਚਲਿਆ ਪ੍ਰਦੇਸ ਪ੍ਰੀਤਮ, ਗਲਵਿਚ ਕੰਬਲੀ ਪਾਕੇ।
ਕਹਿਰ ਵਛੋੜਾ ਜਰਨ ਨਾ ਹੋਸੀ, ਕੂਕਾਗੇ ਵਿਲਲਾਕੇ।
ਇਕ ਪਲੁ ਜੁਗਿਹੋਬੀਤੂ ਸਾਨੂੰ, ਭੜਕੂ ਬ੍ਰਿਹੋਅਗਨੀ।
ਰਾਤਦਿਨੇ ਤੜਪਾਗੇ ਦੁਖੀਏ, ਮਰਸਨ ਦਿਲੀਭਬਾਕੇ।

ਤਮਾਘ, ਸੰਮਃ੧੯੨੮, ਅਨੁਸਾਰ, ੧੭ਜਨਵਰੀ੧੮੭੨ ਨੂੰ ਸ੍ਰੀ ਸਤਿਗੁਰੂ ਰਾਮਸਿੰਘਜੀਨੇ, ਰੋਂਦੀਕੁਰਲਾਂਦੀ, ਸੰਗਤਨੂੰ ਵਿਯੋਗਦੇਕੇ, ਸ੍ਰੀ ਭੈਣੀ ਸਾਹਿਬਤੋਂ, ਮਾਈ ਕਰਮੋਵਾਲੀ ਕਾਲੀਕੰਬਲੀ ਓਢਕੇ, ਕੁਝਸ੍ਰੀਰਾਂਦੇ ਨਾਲ ਗੱਡੇਤੇ ਬੈਠ ਪ੍ਰਦੇਸਨੂੰ ਚਾਲੇ ਪਾ ਰਹੇਹਨ।

ਸ੍ਰੀ ਸਤਿਗੁਰੂ ਜੀਨੂੰ, ਅੰਗ੍ਰੇਜ ਸਰਕਾਰਨੇ ਬੰਗਾਲ ਰੈਗੂਲੇਸ਼ਨ, ਐਕਟ ਸੰਃ੧੮੧੮ਦੀ ਧਾਰਾ, ੩, ਦੇ ਅਧੀਨ ਪ੍ਰਦੇਸ ਭੇਜਿਆ। ਜਿਸਅਨੁਸਾਰ ਸਤਿਗੁਰੂ ਰਾਮਸਿੰਘਜੀਨੂੰ ਰੰਗੂਨ ਅਤੇ ਮਰਗੋਇ, ਵਿਚਵੀ ਲਗਾਤਾਰ ਨਜ਼ਰ ਬੰਦ ਰਖਿਆਗਿਆ।

* * * * * * * * * * * * * * *

*17th January, 1872, Satguru Ram Singh Ji prepares to go on exile amidst the wailing Sangat, cloaked in the black blanket of 'Mai Karmo'.*
*According to the Bengal Regulations Act 3 of 1818, Satguru Ji was exiled by the British in Rangoon and then Margoi (Burma).*

ਵਿਚ ਹੀ ਅਸਲੀ ਖਦਰ ਅਤੇ ਸ਼ੁਧ ਸਵਦੇਸ਼ੀ ਵਸਤਾਂ ਦੀ ਵਰਤੋਂ ਧਰਮ ਦਾ ਹਿਸਾ ਸਮਝ ਕੇ ਕੀਤੀ ਜਾਂਦੀ ਹੈ।

ਭਾਰਤੀਯ ਜਨਤਾ, ਦੀ ਅੰਗਰੇਜ਼ੀ ਸਰਕਾਰ ਦੇ ਵਿਰੁਧ ਅਜ਼ਾਦੀ ਹਾਸਲ ਕਰਨ ਲਈ ਕੀਤੀ ਗਈ ਜਦੋ ਜਹਿਦ ਦਾ ਇਤਿਹਾਸ ਲਿਖਿਆ ਜਾ ਰਿਹਾ ਹੈ। ਹਰ ਇਕ ਪ੍ਰਦੇਸ ਵਿਚ ਇਤਿਹਾਸਕ ਸਾਮਗਰੀ ਇਕੱਠੀ ਕਰਨ ਲਈ ਕੁਮੇਟੀਆਂ ਬਣਾਈਆਂ ਗਈਆਂ ਹਨ, ਜੋ ਇਸ ਸਬੰਧ ਵਿਚ ਚੰਗਾ ਕੰਮ ਕਰ ਰਹੀਆਂ ਹਨ। ਇਸ ਇਤਿਰਾਸ ਵਿਚ ਨਾਮਧਾਰੀ ਸੰਪ੍ਰਦਾ ਅਤੇ ਲਹਿਰ ਦੀ ਇਕ ਖਾਸ ਗੌਰਵਤਾ ਅਤੇ ਅਸਥਾਨ ਹੈ। ਇਸ ਲਹਿਰ ਦੀ ਇਤਿਹਾਸਕ ਸਮੱਗਰੀ ਦੀਆਂ ਜ਼ਰੂਰੀ ਵਸਤਾਂ, ਛਪੀਆਂ, ਅਣਛਪੀਆਂ ਪੁਸਤਕਾਂ ਬਿਰਧਾਂ ਦੇ ਬਿਆਨ ਕੂਕਿਆਂ ਵਿਰੁਧ ਮੁਕਦਮਿਆਂ ਦੀਆਂ ਮਿਸਲਾਂ, ਹਾਕਮਾਂ ਦੇ ਹੁਕਮ, ਸਿਖ ਰਾਜਿਆਂ ਦੇ ਫੁਰਮਾਨ, ਇਸ ਲਹਿਰ ਨਾਲ ਸਬੰਧ ਰਖਣ ਵਾਲੀਆਂ ਥਾਵਾਂ, ਕੋਟਲੇ ਦੀ ਕਤਲ-ਗਾਹ, ਸ਼ੇਰ ਪੁਰ ਦੀ ਗੜ੍ਹੀ ਮਲੋਦ ਦਾ ਕਿਲ੍ਹਾ, ਰੱਬੋ ਦਾ ਖੂਹ, ਰਾਮ ਬਾਗ, ਅੰਮ੍ਰਿਤਸਰ ਦਾ ਬੋਹੜ, ਰਾਇ ਕੋਟ ਵਿਖੇ ਫਾਂਸੀਆਂ ਦੇਣ ਵਾਲੀ ਥਾਂ, ਅਲਾਹਬਾਦ ਦਾ ਕਿਲ੍ਹਾ, ਰੰਗੂਨ ਵਿਖੇ ਨਜ਼ਰ ਬੰਦੀ ਵਾਲੀ ਕੋਠੀ, ਅਤੇ ਮਰਗੋਈ ਦੀ ਜੇਹਲ ਆਦਿ ਹਨ। ਹਰ ਇਕ ਇਤਿਹਾਸਕ ਪ੍ਰੇਮੀ ਅਤੇ ਦੇਸ਼ ਸੇਵਕ ਦਾ ਫਰਜ ਹੈ ਕਿ ਉਹ ਇਸ ਮਸਲੇ ਦੇ ਇਕੱਤ੍ਰ ਕਰਨ ਵਿਚ ਮਦਦ ਦੇਵੇਂ।

੧੭ ਅਤੇ ੧੮ ਜਨਵਰੀ ੧੮੭੨ ਜਾਂ ਅਜ ਤੋਂ ੮੩ ਸਾਲ ਪਹਿਲਾਂ ਮਲੇਰ ਕੋਟਲੇ ਦੇ ਕਲਰ ਵਿਚ ੬੬ ਨਾਮਧਾਰੀ ਸਿੰਘ ਭਾਰਤ ਵਿਚ ਅੰਗਰੇਜ਼ੀ ਸਾਮਰਾਜ ਵਿਰੁਧ ਬਗਾਵਤ ਕਰਨ ਦੇ ਜੁਰਮ ਵਿਚ ਖੁਲੇ ਮੈਦਾਨ ਅੰਦਰ ਜਨਤਾ ਸਾਹਮਣੇ ਤੋਪਾਂ ਨਾਲ ਉਡਾਏ ਗਏ। ਅੰਗਰੇਜ਼ਾਂ ਦੀ ਹਕੂਮਤ ਸੀ, ਸਿਖ ਰਾਜੇ ਮਹਾਰਾਜੇ ਉਨ੍ਹਾਂ ਦੇ ਆਗਿਆਕਾਰ ਪੁਤਰ ਤੇ ਹੱਥ ਬਧੇ ਗੁਲਾਮ ਸਨ। ਕਿਸੇ ਦੀ ਕੀ ਤਾਕਤ ਸੀ ਕਿ ਇਨ੍ਹਾਂ ਕੌਮੀ ਪ੍ਰਵਾਨਿਆਂ ਦੀਆਂ ਖਿੰਡੀਆਂ ਪਈਆਂ ਸ਼ਹੀਦਾਂ ਦੀਆਂ ਹੱਡੀਆਂ ਵਾਲੀ ਥਾਂ ਤੇ ਜਾ ਕੇ ਚੁਪ ਚੁਪੀਤੇ ਵੀ ਦੋ ਹੰਝੂ ਕੇਰ ਸਕਦਾ।

ਨੀਲੇ ਅਸਮਾਨ ਦੀ ਛੱਤ ਹੇਠ ਪਈਆਂ ਸ਼ਹੀਦਾਂ ਦੀਆਂ ਹੱਡੀਆਂ, ਦੇਸ਼ ਸੇਵਾ ਦੇ ਰਾਹ ਜਾਂਦਿਆਂ ਰਾਹੀਆਂ ਨੂੰ, ਇਹ ਅਵਾਜ਼ਾਂ ਦਿਆ ਕਰਦੀਆਂ ਸਨ।

ਸਾਡੀ ਮੜ੍ਹੀ ਗ੍ਰੀਬਾਂ ਦੀ ਹੈ, ਨਾ ਫੁਲ ਚੜ੍ਹਨ ਨਾ ਦੀਵੇ ਬਲਦੇ।
ਬੁਲ ਬੁਲ ਮਾਰੂ ਰਾਗ ਨਹੀਂ ਗਾਂਦੀ, ਫੰਗ ਪ੍ਰਵਾਨੇ ਦੇ ਨਹੀਂ ਸੜਦੇ।
ਖਫਨ ਟਾਕੀ ਮਿਲੀ ਨਾ ਸਾਨੂੰ, ਧਰਤੀ ਦੋ ਗਜ਼ ਵੇਹਲ ਨਾ ਦਿਤਾ।
ਵਾਹਿ ਵਾਹਿ ਵਾਯੂ ਸਦ ਬਲਿਹਾਰੇ, ਸਿਰ ਆਪਣੇ ਸਾਨੂੰ ਚੁਕ ਲੀਤਾ।

ਰੱਕੜ ਦੇ ਇਰਦ ਗਿਰਦ ਦੇ ਪਿੰਡਾਂ ਵਿਚ ਇਹ ਰਵਾਇਤਾਂ ਅਜੇ ਤੀਕ ਚਲੀਆਂ ਆਉਂਦੀਆਂ ਹਨ, ਕਿ ਏਥੇ ਬਹੁਤ ਵਾਰੀ ਕੂਕੇ ਸ਼ਹੀਦਾਂ ਦੇ ਹਾੜ ਬੋਲਿਆ ਕਰਦੇ ਸਨ। ਢੋਲਕ ਛੈਣਿਆਂ ਨਾਲ ਸ਼ਬਦ ਪੜ੍ਹਦੇ ਸ਼ਹੀਦਾਂ ਦੀਆਂ ਆਵਾਜ਼ਾਂ ਅਤੇ ਸਤਿਸ੍ਰੀ ਅਕਾਲ ਦੇ ਜੈਕਾਰਿਆਂ ਦੀਆਂ ਗੂੰਜਾਂ ਅਕਾਸ਼ ਵਿਚੋਂ ਟਿਕੀਆ ਰਾਤਾਂ ਵਿਚ ਸਾਫ ਸੁਣਾਈ ਦਿਆ ਕਰਦੀਆਂ ਸਨ। ਭਾਵੇਂ ਲੇਖਕ ਅਤੇ ਇਤਿਹਾਸਕਾਰਾਂ ਲਈ ਏਹ ਕੇਵਲ ਮਨੋ ਕਲਪਤ ਵਹਿਮ ਹੀ ਹਨ ਪਰ ਇਸ ਨਾਲ ਆਮ ਜਨਤਾ ਦੇ ਮੰਨਾਂ ਤੇ ਪਏ ਪ੍ਰਭਾਵਾਂ ਦਾ ਅੰਦਾਜ਼ਾ ਲਗ ਸਕਦਾ ਹੈ।

ਇਟ ਚੂਨੇ ਤੇ ਗੱਚ ਪੱਥਰ ਦੀ ਸਾਡੀ ਯਾਦ ਨਾ ਕੋਈ।
ਨਾ ਸਮਾਧ ਨਾ ਛਤ੍ਰੀ ਗੁੰਬਦ, ਨਾ ਹੈ ਮੜ੍ਹੀ ਮਟੋਈ।
ਇਕੋ ਤਾਂਘ ਰਹੀ ਮਨ ਸਾਡੇ, ਤੜਪ ਰਹੀ ਤੜਪਾਂਦੀ।
ਗੋਰੇ ਸਾਹੀ ਸ਼ਾਮਰਾਜ ਦੀ, ਕਦ ਜੜ੍ਹ ਪੁਟੀ ਜਾਂਦੀ।
ਦਰਸਨ ਕਾਰਨ ਦੇਸ਼-ਸੇਵਕਾਂ, ਅਸਾਂ ਇਹ ਵੇਸ ਬਣਾਏ।
ਪਿਆਰਿਆਂ ਨੂੰ ਜੀ ਆਇਆਂ ਕਹੀਏ, ਹੱਡੀਆਂ ਫਰਸ਼ ਵਿਛਾਏ।
ਦੇਸ਼ ਅਜ਼ਾਦ ਹੋਵੇ ਕਦ ਸਾਡਾ, ਸਫਲ ਹੋਵੇ ਕੁਰਬਾਨੀ।
ਕਦੇ ਕਦਾਈਂ ਚੇਤੇ ਆਈਏ, ਏਹੁ ਜਗਤ ਨਿਸ਼ਾਨੀ।

ਭਾਰਤ ਨੂੰ ਆਜ਼ਾਦੀ ਮਿਲਣ ਤੋਂ ਪਿਛੋਂ, ਅੱਠਵੇਂ ਸਾਲ ਅੰਦਰ ੧੭ ਅਤੇ ੧੮ ਜਨਵਰੀ ੧੯੫੫ ਨੂੰ ਨਾਮਧਾਰੀ ਸਿੰਘਾਂ ਨੇ ਇਕੱਤ੍ਰ ਹੋ ਕੇ ਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੀ ਅਗਵਾਈ ਹੇਠ, ਦੇਸ਼ ਭਗਤ ਸ਼ਹੀਦਾਂ ਦੇ ਲਹੂ ਮਿੰਝ, ਅਤੇ ਹੱਡੀਆਂ ਨਾਲ ਗੁੱਝ ਕੇ ਪਵਿਤ੍ਰ ਹੋਈ ਧਰਤੀ ਤੇ, ਪਹਿਲੀ ਵਾਰ ਸ਼ਬਦ ਬਾਣੀ ਦਾ ਆਖੰਡ ਕੀਰਤਨ ਕਰਦਿਆਂ ਸ਼ਹੀਦੀ ਦਿਹਾੜੇ ਮਨਾਏ।"

**ਇਤਿਹਾਸ** : ਇਕ ਅਸਲ ਹੋਇ ਵਾਕਿਯਾਤਾਂ ਦੀਆ ਚਲੀਆਂ ਹੋਈਆਂ ਭਾਵਨਾਈ ਰਵਾਇਤਾਂ ਦੇ ਆਧਾਰ ਤੇ ਹੀ ਲਿਖਿਆ ਜਾਂਦਾ ਹੈ ਅਤੇ ਜੇ ਲਿਖਾਰੀ, ਲੋਕਾਂ ਦੀਆਂ ਰਵਾਇਤਾਂ ਤੇ ਜੰਦਰਾ ਮਾਰ ਅਗੇ ਟੁਰੇ, ਤਾਂ ਉਸਨੂੰ ਅੰਧੇਰੇ ਘਰ ਵਿਚ ਪਈਆਂ ਵਸਤਾਂ ਅਣਡਿਠੇ ਹੋਣਗੀਆਂ। ਤੇ ਉਸਦੇ ਲੇਖ ਵੀ ਜਗਤ ਲਈ ਅੰਧੇਰਾ ਹੀ ਭਾਸਣਗੇ। ਸੁਚੱਜੇ ਲਿਖਾਰੀ ਵਾਸਤੇ ਕੋਈ ਵੀ ਕਿਸੇ ਜਨਤਾ ਦੀ ਅਵਾਜ਼ ਨੂੰ ਛਡ ਦੇਣਾ ਸੰਭਵ ਨਹੀਂ ਭਾਂਵੇਂ ਆਪ ਉਸ ਵਿਚ ਸਚਾਈ ਸਮਝੇ ਯਾ ਨਾ, ਓਹੁ ਆਪਣੀ ਰਾਏ ਦੇ ਸਕਦਾ ਹੈ ਪਰ ਕਿਸੇ ਦੇ ਕਹੇ, ਯਾਂ, ਹੋਏ ਵਾਕਿਯਾਤਾ ਨੂੰ ਲੋਪ ਕਰ ਦੇਣ ਉਸਦਾ ਧਰਮ ਨਹੀਂ ਹੁੰਦਾ।

ਪਿਛੇ ਲਿਖੀਆਂ "ਦੋ ਗਲਾਂ" ਦੀ ਵਾਰਤਾ ਵਿਚ ਮਲੇਰ ਕੋਟਲੇ ਕੂਕਿਆਂ ਦੇ ਰੱਕੜ ਵਿਖੇ ਸ਼ਹੀਦ ਹੋਏ ਸਿੰਘਾ ਦਾ ਢੋਲਕ ਛੈਣਿਆਂ ਨਾਲ ਸ਼ਬਦ ਕੀਰਤਨ ਕਰਨ ਦੀਆਂ ਅਵਾਜ਼ਾਂ ਅਤੇ ਸਤਿ ਸ੍ਰੀ ਆਕਾਲ ਦੇ ਜੈਕਾਰੇ, ਨਜ਼ਦੀਕ ਵਸਣ ਵਾਲੇ ਪਿੰਡਾਂ ਦਿਆਂ ਲੋਕਾਂ ਨੇ ਕਈ ਵਾਰ ਟਿਕੀਆਂ ਰਾਤਾਂ ਵਿਚ ਕੰਨੀ ਸੁਣੇ। ਇਹ ਗਲਾਂ, ਭਾਵੇਂ ਵਿਗਆਨਕ ਢੰਗ ਦੇ ਲਖਾਰੀ ਬਹੁਤ ਸਾਲ ਪਹਿਲਾਂ ਮੰਨਣ ਤੋਂ ਇਨਕਾਰੀ ਸਨ। ਪਰ ਅਜ ਦੀ ਸਾਇੰਸ ਨੇ ਏਹ ਰੁਖ ਬਦਲ ਦਿਤੇ ਹਨ। ਜੇ ਅਜ ਦਾ ਲਖਾਰੀ ਇਹੁ ਜਿਹੇ ਵਾਕਿਯਾਤਾਂ ਨੂੰ ਵੈਹਿਮ ਯਾਂ ਮਨੋ ਕਲਪਿਤ ਸਮਝ ਛੱਡ ਦੇਂਦਾ ਹੈ ਤਾਂ ਉਹ ਨਿਆਕਾਰੀ ਨਹੀਂ ਸਮਝਿਆ ਜਾਵੇਗਾ।

ਅਜ ਕਲ ਸਾਂਇਸਦਾਨਾ ਨੇ ਪਕਾ ਹਲ ਲਭ ਲਿਆ ਹੈ ਕਿ ਸੰਸਾਰ ਤੇ ਜਿਨੇ ਪ੍ਰਾਣੀ ਮਰ ਜਾਂਦੇ ਹਨ ਉਨ੍ਹਾਂ ਦੀਆਂ ਰੂਹਾਂ ਹਵਾ ਨਾਲ ਮਿਲੀਆਂ ਰੈਂਹਦੀਆਂ ਹਨ। ਅਗਰ ਏਹ ਸਚ ਨਾ ਹੁੰਦਾ ਤਾਂ ਰੇਡੀਓ ਦੁਆਰਾ ਫੜੀਆਂ ਹਜਾਰਾਂ ਕੋਹਾਂ ਦੀਆਂ ਖਬਰਾਂ ਅਸੀਂ ਕਿਵੇਂ ਸੁਣ ਸਕਦੇ ? ਅਤੇ ਟੇਲੀਵੀਜਨਾਂ ਦੇ ਦ੍ਰਿਸ਼ ਕਿਵੇਂ ਵੇਖ ਸਕਦੇ। ਅੱਜ ਐਸੀਆਂ ਸੁਸੈਟੀਆਂ ਸਾਡੇ ਸਾਹਮਣੇ ਹਨ ਜਿਨ੍ਹਾਂ ਨੇ ਯੋਗ ਅਭਿਆਸ ਦੇ ਤਜਰਬਿਆਂ ਨਾਲ ਹਵਾ ਨਾਲ ਮਿਲ ਚੁਕੀਆਂ

ਰੂਹਾਂ ਨੂੰ ਸਾਹਮਣੇ ਲਿਆ ਖਲਾਰਿਆ ਹੈ; ਅਤੇ ਗਲਾਂ ਕਰਾ ਦਿਤੀਆਂ ਹਨ, ਏਹ ਪ੍ਰਤੱਖ ਦੇਖਣ ਵਿਚ ਆ ਚੁਕਿਆ ਹੈ। ਅਸੀਂ ਮਹਾਤਮਾਂ ਗਾਂਧੀ ਦੀ ਰੂਹ ਬੋਲਦੀ ਦਾ ਰਿਕਾਰਡ ਭਰਿਆ ਹੋਇਆ ਸੁਣਿਆ ਹੈ।

ਇਸ ਕਿਸਮ ਦੀਆਂ ਹੈਰਾਨ ਕੁਝ ਗਲਾਂ ਸਾਇੰਸ ਵਾਲੇ ਦਿਖਾ ਰਹੇ ਹਨ ੧੯੭੦, ਵਿਚ ਸਾਇੰਸ ਦੇ ਮਾਹਰਾਂ ਨੇ ਕੰਪੀਉਟਿਰ ਦੇ ਸਹਾਰੇ ਇਕ ਅਮ੍ਰੀਕਨ ਬੌਕਸਰ (ਮੁੱਕਾਬਾਜ਼) ਚੈਂਮਪੀਅਨ ਜੋ ਮਰ ਚੁਕਾ ਹੈ) ਨੂੰ ਜੀਉਂਦੇ ਮੁਕਾਬਾਜ਼ (ਬੌਕਸਰ) ਮਿ: ਕੇਸੀਅਸ਼ ਕਲੇਂ (ਮਹੰਮਦ ਅਲੀ) ਨਾਲ ਲੜਾਇਆ, ਤੇ ਇਸਦੀ ਫਿਲਮ ਟੇਲੀਵੀਜਨ ਤੇ ਆਮ ਦੁਨੀਆਂ ਨੂੰ ਦਿਖਾਈ-ਦੇਖੀ ਹੈ। ਸੋ ਅਜ ਦੀ ਸਾਇੰਸ ਨੇ ਤਾਂ ਓਹ ਗਲਾਂ ਲੋਕਾਂ ਸੰਹੇ ਲਿਆ ਧਰੀਆਂ ਹਨ ਜਿਨ੍ਹਾਂ ਨੂੰ ਬਹੁਤ ਚਿਰ ਪਹਿਲਾਂ ਕੋਈ ਖਿਆਲ ਵਿਚ ਨਹੀਂ ਸੀ ਲਿਆ ਸਕਦਾ। ਸੋਈ ਇਹੁ ਕੋਈ ਮਨੋਕਲਪਤ ਵੈਹਮ ਸਮਝਣ ਵਾਲੀ ਗਲ ਨਹੀਂ।

ਭਾ: ਸਾ: ਭਾ: ਵੀਰ ਸਿੰਘ ਜੀ ਨੇ ਗੁਰ ਪ੍ਰਤਾਪ ਸੂਰਜ ਦੇ ਮੁਖ ਬੰਦ ਦੇ ਫੁੱਟ ਨੋਟ ਵਿਖੇ "ਗਾਈਡ ਟੂ ਮਾਡਰਨ ਥਾਟ" ਵਿਚੋਂ ਇਕ ਵਾਕਿਆ ਲਿਖਿਆ ਹੈ ਜਿਸਦਾ ਉਦਾਹਰਣ ਏਥੇ ਲਿਖਦੇ ਹਾਂ ਜੋ ਏਹ ਸਬੂਤ ਕਰ ਦਿੰਦਾ ਹੈ ਕਿ ਹਵਾ ਵਿਚ ਮਿਲੀਆਂ ਹੋਈਆਂ ਰੂਹਾਂ ਕਦੇ ਸਾਖਸ਼ਾਤ ਵੀ ਦਿਸ ਪੈਂਦੀਆਂ ਹਨ :—

ਫੇਬਰ ਐਂਡ ਫੇਬਰ ਇਕ ਕਤਾਬ "ਐਂਡਵੇਂਚਰ" ਨਾਮੇ ਦੀ ਅਖੀਰਲੀ ਐਡੀਸ਼ਨ ੧੯੩੧ ਵਿਚ ਛਾਪੀ ਸੀ। ਜਿਸਦਾ ਸੰਖੇਪ ਮਿ: "ਜੋਡ" ਨੇ ਆਪਣੀ "ਗਾਈਡ ਟੂ ਮਾਡਰਨ ਥ ਟ" ਨਾਮੇ ਕਤਾਬ ਵਿਚ ਦਿਤਾ ਹੈ, ਜੋ ਇਸਤ੍ਰਾਂ ਹੈ:-ਔਕਸ ਫੋਰਡ ਦੇ ਹਯੂਸ. (St. Hughs) ਕਾਲਜ ਦੀਆਂ ਦੋ ਉਪਰੋ ਥਲੀ ਦੀਆਂ ਪ੍ਰਿੰਸੀਪਲ ਬੀਬੀਆਂ ਸਨ। ਜੋ ਅੰਗਰੇਜ਼ ਜ਼ਾਤੀ ਦੀਆਂ ਸਨ, ਜ਼ਿਨ੍ਹਾਂ ਦੇ ਨਾਮ ਸਨ "ਮਿਸ ਮੋਬ੍ਰਲੇ" ਤੇ "ਮਿਸ ਜੂਰਡੇਨ" ਏਹ ਦੋਇ ਵਿਦ੍ਵਾਨ ਬੀਬੀਆਂ ਨਾ ਤਾਂ ਫਰਾਂਸ ਦੇ ਇਤਹਾਸ ਦੀਆਂ ਰਸਕ ਸਨ ਤੇ ਨਾਂ ਕਿਸੇ ਪ੍ਰਕਾਰ ਦੀ ਰੂਹਾਂ ਦੀ ਯਾ ਗੁਪਤ ਵਿਦਿਆ ਦੀਆਂ ਜਾਣੂ ਸਨ। ਇਹ ੧੯੦੧, ਵਿਚ ਫਰਾਂਸ ਸੈਰ ਕਰਨ ਗਈਆਂ। ਇਕ ਦਿਨ ਲੋਢੇ ਪਹਿਰ ਅਗਸਤ ਦੇ ਮਹੀਨੇ ਇਹ ਦੋਇ ਮਹਲ "ਵਰਸੇਲਸ" ਦੇ ਬਾਗ ਵਿਚ ਸੈਰ ਕਰਦੀਆਂ 'ਟ੍ਰੈਨਨ" (ਇਕ ਮਕਾਨ ਹੈ) ਦੀਆਂ ਜਿਮੀਆਂ ਵਿਚ ਫਿਰ ਰਹੀਆਂ ਸਨ, ਕਿ ਇਨ੍ਹਾਂ ਨੂੰ ਐਸੇ ਅਚਾਨਕ ਆਦਮੀ ਮਿਲੇ ਤੇ ਬੁਲਾਣ ਚਲਾਣ ਲਗ ਪਏ, ਤੇ ਜਿਨ੍ਹਾਂ ਦੇ ਲਬਾਸ ੧੭੮੯ ਈ: ਸੰਨ ਦੇ ਸਨ। ਕੁਛ ਆਦਮੀ ਇਨ੍ਹਾਂ ਵਿਚੋਂ ਦੋਹਾਂ ਨੂੰ ਦਿਸੇ ਤੇ ਕੁਛ ਇਕ ਨੂੰ। ਫਿਰ ਇਨ੍ਹਾਂ ਬੀਬੀਆਂ ਨੇ ਉਥੇ ਉਹ ਉਪਬਨ ਦੇਖੇ ਜੋ ਉਹ ਹੁਨ ਓਥੇ ਨਹੀਂ ਹਨ। ਫਿਰ ਇਹ ਇਕ ਜਟਕੇ ਪੁਲਪਾਸੋਂ ਲੰਘੀਆਂ ਜੋ ਇਕ ਕੱਸ ਦੇ ਉਤੇ ਬਝਾ ਹੋਇਆ ਸੀ। ਜਿਸ ਕਸ ਦੇ ਅਗੇ ਜਾਕੇ ਝਰਨਾ ਸੀ, ਪਰ ਅਜ ਕਲ ਨਾ ਓਥੇ ਉਹ ਪੁਲ ਹੈ ਨਾ ਕਸ, ਤੇ ਨਾ ਝਰਨਾ ; ਫਿਰ ਉਨ੍ਹਾਂ ਇਕ ਆਦਮੀ ਬਾਗ ਦੇ ਵਿਚ ਇਕ ਮੰਡਪ ਦੇ ਪਾਸ ਬੈਠਾ ਡਿਠਾ, ਪਰ ਅਜ ਕਲ ਇਹ ਮੰਡਪ ਓਥੇ ਨਹੀਂ ਹੈ। ਫਿਰ ਓਨ੍ਹਾਂ ਨੂੰ ਮਹਲ ਦੇ ਇਕ ਦਰਵਾਜੇ ਵਿਚੋਂ ਨਿਕਲਕੇ ਇਕ ਪਿਆਦੇ ਨੇ ਸਲਾਮ ਕੀਤੀ, ਜੇਹੜਾ ਦਰਵਾਜਾ ਕਿ ਪੌੜੀਆਂ ਦੇ ਡਿਗ ਪੈਣ ਨਾਲ ਸੌ ਵਰਿਹ ਤੋਂ ਬੰਦ ਹੋ ਚੁਕਾ ਸੀ।

ਇਨ੍ਹਾਂ ਬੀਬੀਆਂ ਨੂੰ ਇਸ ਵੇਲੇ ਤਾਂ ਇਕ ਉਦਾਸੀ ਛਾਈ, ਪਰ ਮਗਰੋਂ ਉਹ ਕਈ

ਵੇਰ ਮੁੜ ਮੁੜ ਉਥੇ ਗਈਆਂ ਤੇ ਤਸੱਲੀ ਹੋਈ, ਕਿ ਬਨ, ਪੁਲ, ਝਰਨਾ, ਕਸ, ਮੰਡਪ ਤੇ ਦਰਵਾਜ਼ਾ ਉਥੇ ਮੂਲੋਂ ਨਹੀਂ ਹਨ। ਪਰ ਉਹਨਾਂ ਨੂੰ ਪਤਾ ਲਗਾ ਕਿ ੧੭੮੯, ਵਿਚ ਜਦੋਂ ਮਲਕਾ "ਮੈਰੀਐਂਟੋ–ਆਈਨੈਟ" ਜੀਊਂਦੀ ਸੀ, ਤਦ ਜੋ ਕੁਛ ਇਨ੍ਹਾਂ ਬੀਬੀਆਂ ਡਿੱਠਾ ਸੀ, ਉਹ ਵਾਲ ਵਾਲ ਠੀਕ ਉਸੇ ਤਰਾਂ ਦਾ ਸਚੀ ਮੁਚੀ ਹੈਸੀ। ਜੋ ਆਦਮੀ ਮਿਲੇ ਸਨ ਉਨ੍ਹਾਂ ਵਿਚੋਂ ਕਈਆਂ ਦੇ ਪਤੇ ਲਗ ਗਏ ਕਿ ਉਸ ਸਮੇਂ ਹੈ ਸਨ, ਤੇ ਪੁਸ਼ਾਕੇ ਵੀ ਓਦੋਂ ਉਹ ਹੈਸਨ। ਇਨ੍ਹਾਂ ਬੀਬੀਆਂ ਨੇ ਇਕ ਰੌਂਸ ਤੇ ਇਕ ਜਨਾਨੀ ਵੇਖੀ ਸੀ ਉਸਦੀ ਨੁਹਾਰ ਤੇ ਲਬਾਸ ਦੀ ਖੋਜ ਕਰਨ ਤੇ ਉਹ ਮਲਕਾ "ਮੈਰੀਐਂਟਆਈਨੈਟ" ਨਿਕਲੀ।

ਇਸਤੋਂ ਮਗਰੋਂ "ਮਿਸ ਜੂਰਡੇਨ" ਦੋ ਅੱਡ ਅੱਡ ਮੌਕਿਆਂ ਤੇ ਫਿਰ ਉਥੇ ਹੀ ਅਕਲੀ ਗਈ ਉਹ ਕੁਛ ਮੁੜ ਡਿੱਠਾ, ਤੇ ਉਸ ਸਮੇਂ ਦੇ ਬੰਦਿਆਂ ਨਾਲ ਗਲਾਂ ਕੀਤੀਆਂ ਤੀਸਰੀ ਵੇਰ ਉਸਨੇ ਸਾਰੇ ਨਜ਼ਾਰੇ ਵਿਚ ਇਕ ਕੰਬਣੀ ਵੇਖੀ, ੧੯੧੪ ਵਿਚ ਤਿੰਨ ਆਦਮੀ ਹੋਰ ਉਨ੍ਹਾਂ ਦੋਹਾਂ ਬੀਬੀਆਂ ਨੂੰ ਆ ਕੇ ਮਿਲੇ, ਜੋ ਦਸਣ ਲਗੇ ਕਿ ਅਸੀਂ "ਵਰਸੇਲਸ" ਦੇ ਨੇੜੇ ਰਹਿ ਦੇਸਾਂ, ਜਿਥੋਂ ਸਾਰਾ ਕੁਛ ਦਿਸਦਾ ਸੀ। ਅਸੀਂ ਕਈ ਵੇਰ ਇਹ ਨਜ਼ਾਰੇ ਦੇਖੇ ਜੋ ਤੁਸਾਂ ਦੇਖੇ ਹਨ, ਤੇ ਅੰਤ ਸਾਡੇ ਦਿਮਾਗ ਕਈ ਵੇਰ ਦੇਖ ਦੇਖ ਕੇ ਥੱਕ ਗਏ ਤੇ ਉਥੋਂ ਦਾ ਰਹਿਣਾ ਛਡ ਦਿਤਾ।

ਇਸ ਉਪਰ ਲਿਖੇ ਵਾਕਿਆ ਨੂੰ 'ਮਿੱਸ ਜੋਡ' ਇਕ ਚੰਗੀ ਤਰ੍ਹਾਂ ਪਾਇਆ ਸਬੂਤ ਨੂੰ ਪਹੁੰਚਿਆਂ ਵਾਕਿਆ ਲਿਖਦੇ ਹਨ, ਯਥਾਂ:—

**A Particularly well attested instance has recently been described in detail in a book entitled an Adbenture, Wich records the experience of two English Ladies who walking in 1901, In the grounds of the Trianon Versailles walked straight in to the eighteenth century saw marie anto inette.** ***Guied To Modern Thought P 169***

ਇਹ ਇਕ ਵਾਕਿਆ ਦਸਦਾ ਹੈ ਦਿਮਾਗ ਦੀ ਕੋਈ ਐਸੀ ਹਾਲਤ ਹੋ ਸਕਦੀ ਹੈ ਯਾ ਕੋਈ ਦਿਮਾਗ ਐਸੇ ਹਨ ਕਿ ਜਿਨ੍ਹਾਂ ਅਗੇ ਹੋ ਬੀਤਿਆਂ ਸਮਾਂ ਵਰਤਮਾਨ ਸਮੇਂ ਵਾਂਙੂ ਵਿਛ ਜਾਂਦਾ ਹੈ। ਸਾਡਾ ਇਹ ਮਤਲਬ ਨਹੀਂ ਕਿ ਅੰਤ੍ਰਯਾਮਤਾ ਦਾ ਦਲੀਲੀ ਸਬੂਤ ਲਭ ਗਿਆ ਹੈ ਪਰ ਇਹ ਕਿ ਰਿਆਜ਼ੀ ਦੀ ਸਾਇੰਸ ਦੀ ਇਕ ਲਭ ਨਾਲ ਕਿ ਕਾਲ ਦਿਸ਼ਾ ਦੀ ਚੌਥੀ ਲਾਂਭ ਹੈ। ਦੂਰ ਜਾ ਕੇ ਕੋਈ ਅਸਰ ਪਿਆ ਜਿਸਨੇ ਇਮਕਾਨ ਦੇ ਦਾਇਰੇ ਵਿਚ ਇਹ ਗਲ ਲਿਆ ਦਿਤੀ ਕਿ ਭੂਤ ਭਵਿੱਖਤ ਕਦੇ ਵਰਤਮਾਨ ਵਾਂਙੂ ਭਾਸ ਸਕਦੇ ਹਨ। ਤੇ "ਮਿਸ ਮੋਬ੍ਰਲੇ" ਤੇ "ਮਿਸ ਜੂਰਡੇਨ" ਦੇ ਇਤਿਹਾਸਕ ਵਾਕਿਆਂ ਨੇ ਰੌਸ਼ਨੀ ਪਾ ਦਿਤੀ ਕਿ ਭੂਤ ਦਾ ਵਰਤਮਾਨ ਵਾਂਙੂ ਹੂ ਬ ਹੂ ਵੇਖਿਆ ਜਾਣਾ ਇਨਸਾਨੀ ਦਿਮਾਗਾਂ ਦੇ ਤਜਰਬੇ ਵਿਚ ਆ ਜਾਣ ਵਾਲੀ ਗਲ ਹੈ। ਤੇ ਆਈ ਹੈ।

ਅਗੇ ਚਲਕੇ ਸ੍ਰ: ਨਾਹਰ ਸਿੰਘ ਜੀ ਨਾਮਧਾਰੀ ਇਤਿਹਾਸ ਦੇ ਪੰਨਾ ੧੩੯, ਤੇ ਸ੍ਰ: ਕਪੂਰ ਸਿੰਘ ਦੀ ਪੁਸਤਕ "ਸਪਤ ਸ੍ਰਿੰਗ" ਦਾ ਹੁਵਾਲਾ ਲਿਖਦੇ ਹਨ ਕਿ :—

ਸਚੀ ਗਲ ਤਾਂ ਏਹ ਹੈ ਕਿ ਭਾਰਤ ਵਰਸ਼ ਦੀ ਹਜ਼ਾਰਾਂ ਵਰਿਆਂ ਦੀ ਤ੍ਰੀਖ ਵਿਚ

ਗੁਰੂ ਗੋਬਿੰਦ ਸਿੰਘ ਤੋਂ ਬਿਨਾ ਕੋਈ ਵੀ ਇਤਿਹਾਸਕ ਵਿਅੱਕਤੀ ਅਜੇਹੀ ਨਹੀਂ ਹੋਈ ਜਿਸਨੇ ਆਪਣੇ ਜੀਵਨ ਮਨੋਰਥ ਦਾ ਨਿਸ਼ਾਨਾਂ ਇਤਨਾ ਹਮਾਂਗੀਰ ਤੇ ਉਚਾ ਰਖਿਆ ਹੋਵੇ, ਜਿਸਦਾ ਮੰਤਵ ਕਿ ਜਾਤੀ ਦੇ ਜੰਤਾ ਦੇ ਆਤਮਿਕ ਤੌਰ ਤੇ ਸਾਰੇ ਭਰਮਾਂ ਤੇ ਬੰਧਨਾਂ ਨੂੰ ਤੋੜਕੇ ਉਸਨੂੰ ਉਨਤੀ ਦੀ ਸਿਖਰ ਉਤੇ ਲੈ ਜਾਣਾ ਹੋਵੇ। ਗੁਰੂ ਗੋਬਿੰਦ ਸਿੰਘ ਜੀ ਤੋਂ ਪਿਛੋਂ ਇਸ ਕਿਸਮ ਦੀ ਦਲੇਰ ਆਤਮਾ ਵਾਲਾ ਮਹਾਂ ਪੁਰਸ਼ ਭਾਰਤ ਵਿਚ ਬਾਬਾ ਰਾਮ ਸਿੰਘ ਹੀ ਹੋਇਆ ਹੈ। (ਪੰਨਾ ੧੫)

ਉਕਤ ਪੁਸਤਕ ਦੇ ਪੰਨਾ ੧੦ ਤੇ ਆਪ ਲਿਖਦੇ ਹਨ ਸਿੱਖ ਗੁਰੂਆਂ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਦੇ ਪਿਛੋਂ ਬਾਬਾ ਰਾਮ ਸਿੰਘ ਇਕ ਬੜੇ ਮਹਾਨ ਸੁਧਾਰਕ ਰਹੁਨਮਾਂ ਹੋਇ ਹਨ, ਜਿਨ੍ਹਾ ਨੇ ਸਮਾਜ ਵਿਚ ਮਰਦ ਤੇ ਇਸਤ੍ਰੀ ਦੀ ਸੰਪੂਰਣ ਤੇ ਮੁਕੰਮਲ ਏਕਤਾ ਦਾ ਪ੍ਰਚਾਰ ਕੀਤਾ, ਤੇ ਆਪਣੇ ਪ੍ਰਚਾਰ ਵਿਚ ਸਫਲ ਹੋਇ। ਜੇ ਉਹਨਾਂ ਨੇ ਦੇਸ਼ ਤੇ ਜਾਤੀ ਲਈ ਜੋ ਹੋਰ ਮਹਾਨ ਕੰਮ ਕੀਤੇ ਹਨ ਉਹ ਛੱਡ ਭੀ ਦੇਈਏ, ਤਾਂ ਉਹਨਾਂ ਦਾ ਇਕ ਏਹ ਪ੍ਰਚਾਰ ਕਿ (ਇਸਤ੍ਰੀ ਤੇ ਮਰਦ ਸੁਮਾਜ ਵਿਚ ਬਰਾਬਰ ਦੇ ਹਕ ਦਾਰ ਹਨ) ਹੀ ਉਨ੍ਹਾਂ ਨੂੰ ਸੰਸਾਰ ਭਰ ਦੇ ਸ਼੍ਰੋਮਣੀ ਸੁਧਾਰਕਾਂ ਦੀ ਸਫਾ ਵਿਚ ਖੜਾ ਕਰ ਦੇਂਦਾ ਹੈ।

**ਸੌ ਸਾਖੀ** :—ਭਾਵ ਸੌ ਕਹਾਣੀ, ਸੌ ਵਾਰਤਾ :

ਸੌ ਸਾਖੀ ਦੀ ਉਥਾਨਕਾਂ ਵਿਖੇ ਸ੍ਰ: ਪ੍ਰਤਾਪ ਸਿੰਘ ਜੀ ਮਹਿਤਾ ਲਿਖਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਅੰਮ੍ਰਿਤ ਵੇਲੇ ਦੇ ਦੀਵਾਨ ਦੇ ਉਪ੍ਰੰਤ ਗੁਰੂ ਸੰਗਤ ਨੂੰ ਅਨੇਕ ਪ੍ਰਕਾਰ ਦੇ ਉਪਦੇਸ਼ ਕਰਦੇ ਹਨ। ਬਾ: ਰਾਮ ਕੌਰ ਜੀ ਨੂੰ ਮੁਖਾਤਬ ਕਰਕੇ (ਅਰਥਾਤ ਨਮਿੱਤ ਕਾਰਨ ਬਾਬਾ ਜੀ ਹੁੰਦੇ ਸਨ) ਦੀਵਾਨ ਦੀ ਸਮਾਪਤੀ ਦੇ ਪਿਛੋਂ ਬਾਬਾ ਜੀ ਆਪਣੇ ਡੇਰੇ ਆ ਜਾਂਦੇ ਅਤੇ ਜੋ ਕੁਝ ਉਪਦੇਸ਼ ਸਤਿਗੁਰੂ ਜੀ ਤੋਂ ਸੁਣਦੇ, ਓਹ ਭਾ: ਸਾਹਿਬ ਸਿੰਘ ਜੀ ਦੇ ਕੋਲੋਂ ਰੋਜ਼ ਦਾ ਰੋਜ਼ ਲਿਖਵਾ ਲੈਂਦੇ, ਗੋਯਾ ਭਾਈ ਸਾਹਿਬ ਸਿੰਘ ਜੋ ਚੋਟੀ ਦੇ ਵਿਦਵਾਨ ਅਤੇ ਸੋਹਣੇ ਲਿਖਾਰੀ ਸਨ, ਬਾਬਾ ਜੀ ਦੇ ਪਾਸ ੧੦੦ (ਸੌ ਸਾਖੀ) ਲਿਖਣ ਵਿਚ ਮੱਦਦ ਕਰਦੇ ਸਨ।

ਇਸ ਸੌ ਸਾਖੀ ਦਾ ਟੀਕਾ ਸ੍ਰ: ਪ੍ਰਤਾਪ ਸਿੰਘ ਜੀ ਮਹਿਤਾ ਨੇ ਜਨਵਰੀ ੧੯੫੯ ਵਿਚ ਕੀਤਾ, ਇਸਦੀ ਪੰਦਰਵੀਂ (੧੫) ਸਾਖੀ ਵਿਚ ਜੋ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੁਆਰਾ ਭਵਿਖੱਯ ਬਚਨ, ਗੁਰੂ ਰਾਮ ਸਿੰਘ ਜੀ ਦੇ ਬਾਹਰਵੇਂ ਅਵਤਾਰ ਬਾਰੇ ਹਨ। ਉਹ ਪਾਠਕਾਂ ਦੇ ਗਿਆਤ ਹਿਤ ਏਥੇ ਲਿਖਦੇ ਹਾਂ। ਪੰਨਾ ੯੩, ਤੋਂ।

ਦਾਸ ਕਿਸੇ ਦਾ ਪਖਸ਼ ਨਹੀਂ ਲੈ ਰਿਹਾ ਅਤੇ ਨਾ ਹੀ ਆਪਣੇ ਵਲੋਂ ਕੁਛ ਲਿਖ ਰਿਹਾ ਹੈ। ਦਾਸ ਤੇ ਜੋ ਭੇਦ ਸ੍ਰੀ ਗੁਰੂ ਹਰ ਕ੍ਰਿਸ਼ਨ ਸਾਹਿਬ ਜੀ ਦੀ ਕਿਰਪਾ ਨਾਲ ਖੁਲੇ ਹਨ, ਉਸਦੇ ਵਰਨਨ ਕਰਨ ਦਾ ਅਜੇ ਹੁਕਮ ਨਹੀਂ ਸਿਰਫ ਗੁਰੂ ਸੰਗਤ ਦੀ ਦ੍ਰਿਸ਼ਟੀ ਗੋਚਰ ਇਤਨੀ ਹੀ ਬੇਨਤੀ ਕਰਨੀ ਚਾਹੁਦਾਂ ਹਾਂ, ਕਿ ਜਿਸਤ੍ਰਾਂ ਅਠਵੇਂ ਪਾਤਸ਼ਾਹ ਜੀ ਨੇ ਦਿਲੀ ਜਾਂਦੇ ਵਕਤ ਰਸਤੇ ਵਿਚ ਇਕ ਛੀਵਰ (ਮਹਿਰੇ) ਗੁੰਗੇ ਤੇ ਬੋਲੇ ਦੇ ਸਿਰਤੇ ਛੜੀ ਰਖਕੇ ਸ੍ਰੀ

ਗੀਤਾ ਜੀ ਦੇ ਅਰਥ ਇਕ ਵਿਦਵਾਨ ਹੰਕਾਰੀ ਪੰਡਤ ਨੂੰ ਸੁਣਾਏ ਸਨ, ਉਸੇ ਪ੍ਰਕਾਰ ਦੀ ਬਖਸ਼ਸ਼ ਇਸ ਸੌ ਸਾਖੀ ਦੇ ਲਿਖਣ ਵਿਚ ਇਸ ਕੀਟ ਤੇ ਹੋਈ ਹੈ। ਦਾਸ ਨੂੰ ਗੁਰ ਸੰਗਤ ਆਪਣੇ ਦਰ ਦਾ ਕੂਕਰ ਅਤੇ ਅਧਮ ਸੇਵਕ ਹੀ ਰਖੇ। ਹੁਣ ਆਪਣੇ ਮਨ ਦੀਆਂ ਬਿਰਤੀਆਂ ਸਾਖੀ ਵਲ ਜੋੜੋ।

ਸ੍ਰੀ ਗੁਰੂ ਕਲਗੀਧਰ ਜੀ, ਸ੍ਰੀ ਅਨੰਦ ਪੁਰ ਸਾਹਿਬ ਬੈਠੇ ਦੀਵਾਨ ਵਿਚ ਬਾਬਾ ਰਾਮ ਕੰਵਰ ਨੂੰ ਨਮਿੱਤ ਕਾਰਨ ਰਖ ਕੇ ਸਰਬ ਸੰਗਤ ਨੂੰ ਭਵਿੱਖਤ ਸੁਣਾ ਰਹੇ ਹਨ। ਇਸ ਸਾਖੀ ਪੰਦਰਵੀ ਦੀਆਂ ਅਗਲੀਆਂ ਪੰਗਤੀਆਂ ਇਸ ਤਰ੍ਹਾਂ ਅਰੰਭ ਹੁੰਦੀਆਂ ਹਨ :—

ਮੂਲ— ਛੋਡ ਕਲੇਵਰ ਵਰਖ ਤੈ ਤਾਲੀ। ਝਾੜ ਝਾੜ ਕੇ ਸਿੰਘ ਸਿੰਘਾਲੀ।
ਮਾਰਤ ਕੂਟਤ ਮਰੈਂ ਮਰਾਵੈ। ਸੀਸ ਅੰਤ ਗਿਣਤੀ ਨਹੀਂ ਆਵੈ॥
ਭੀਮ ਸਿੰਘ ਮਾਰੇਗਾ ਨਗਰ। ਲੂਟੇ ਗਾਉਂ, ਪੁਰ, ਸਗਰੇ ਬਗਰ।
ਸੌ ਪੂਰਨ ਜਬ ਹੋਇ ਅਠਾਰਾਂ। ਹਮ ਬਪ ਆਠ ਚਾਲੀਜਾ ਧਾਰਾਂ॥

ਨੋਟ—ਕਈ ਸੌ ਸਾਖੀਆਂ ਵਿਚ ਦਾਸ ਨੇ ਆਠ ਦੀ ਥਾਂ ਆਨ ਪੜ੍ਹਿਆ ਹੈ।

ਕਲੇਵਰ—ਜਿਸਮ, ਬਦਨ, ਦੇਹ ਦਾ ਨਾਮ ਹੈ ਦੇਖੀਏ ਭਾ: ਗੁਰਦਾਸ ਦੀ ਵਾਰ—
ਗਣਕਾ ਪਾਪਣ ਦਾ ਪਾਪ ਕਲੇਵਰ ਧੋਤਾ।

ਅਰਥ—ਜਦ ਸਾਨੂੰ ਭਾਣਾ ਵਰਤਾਏ ੪੩ ਬਰਸ ਹੋ ਜਾਣਗੇ। ਸਿਖ ਹਿਸਟਰੀ ਤੋਂ ਪਤਾ ਲਗਦਾ ਹੈ ਕਿ ਸ੍ਰੀ ਦਸਮੇਸ਼ ਜੀ ੧੭੬੫ ਬਿਕਰਮੀ ਵਿਚ ਸਣਦੇਹ ਗਏ, ਇਸ ਵਿਚ ੪੩, ਜਮ੍ਹਾ ਕਰੋ (੧੭੬੫+੪੩=੧੮੦੮ ਬਿਕਰਮੀ)। ਇਸ ਵਕਤ ਤਕ ਕੀਹ ਹੋਵੇਗਾ ਕਿ ਸਿੰਘ ਝਾੜਾਂ, ਬੂਟੀਆਂ ਵਿਚ ਲੁਕ ਛਿਪ ਕੇ ਆਪਣਾ ਸਮਾਂ ਬਤੀਤ ਕਰਨਗੇ। ਸਿੰਘਾਲੀ ਦਾ ਸ਼ਬਦ ਇਸ ਤਰ੍ਹਾਂ ਹੈ, ਸਿੰਘ ਆਲੀ, ਸਿੰਘਾਂ ਕਾ ਘਰ ਝਾੜਾਂ ਜੰਗਲਾਂ ਵਿਚ ਹੋਵੇਗਾ ਕਾਨ੍ਹੂ ਵਾਨ ਦੇ ਛੰਭ ਵਿਚ ਅਤੇ ਬੀਕਾਨੇਰ ਦੀ ਜੂਹ ਵਿਚ ਸਿੰਘਾਂ ਨੇ ਲੁਕ ਛਿਪ ਕੇ ਗੁਜ਼ਾਰਾ ਕੀਤਾ।

ਫੇਰ ਸਿੰਘ ਛਾਪੇ ਮਾਰਣਗੇ. ਕੁੱਟਣਗੇ ਬਹੁਤ ਸਾਰਿਆਂ ਨੂੰ ਮਾਰਣਗੇ ਅਤੇ ਆਪ ਭੀ ਮਰਨਗੇ। ਜੈਸਾ ਕਿ ਲਾਹੌਰ ਲਾਏ ਗਏ, ਕਤਲ ਕੀਤੇ ਗਏ, ਚਰਖੀਆਂ ਤੇ ਚੜੇ। ਗੁਰਦੁਆਰਾ ਸ਼ਹੀਦ ਗੰਜ ਲਾਹੌਰ ਇਸ ਦੀ ਸ਼ਾਹਿਦ (ਗੁਵਾਹੀ) ਹੈ। ਇਤਨੇ ਸਿੰਘ ਸ਼ਹੀਦ ਹੋਣਗੇ ਕਿ ਅੰਤ ਨਹੀਂ ਆਵੇਗਾ, ਅਣਗਿਣਤ ਹੋਣਗੇ। ਇਹ ਉਹ ਸਮਾਂ ਸੀ ਜਦ ਕਿ ਸਿਖ ਦੇ ਇਕ ਇਕ ਸਿਰ ਦਾ ਮੁਲ ੪੦ ਰੁਪਏ ਹੁੰਦਾ ਸੀ। ਹੁਣ ਬੀਰ ਬੰਦਾ ਬਹਾਦਰ ਵਲ ਭੀ ਇਸ਼ਾਰਾ ਹੈ, ਕਿ ਸਾਡੇ ਵਕਤ ਵਿਚ ਭੀ ਭੀਮ ਵਰਗਾ ਸਿੰਘ ਨਗਰ, ਪਿੰਡ, ਪੁਰੀਆਂ ਅਤੇ ਸ਼ਹਿਰਾਂ ਨੂੰ ਲੁਟੇਗਾ। ਸੰਮਤ ੧੮੦੮ ਬਿਕਰਮੀ ਤਕ ਏਹ ਕਾਰ ਰਹੇਗੀ। ਸਾਡਾ ਆਗਮਨ ਫੇਰ ਕਦੋਂ ਹੋਵੇਗਾ "ਹਮ ਬਪ ਆਠ ਚਾਲੀਸਾ ਧਾਰਾ" ਅਰਥਾਤ ੧੮੦੮+੮|੪੦=੧੮੫੬ ਬਿਕਰਮੀ ਵਿਚ। ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿਚ ਲਿਖਦੇ ਹਨ ਕਿ ਬਾਬੇ ਬਾਲਕ ਸਿੰਘ ਜੀ ਦਾ ਜਨਮ ੧੮੫੬ ਬਿਕਰਮੀ ਵਿਚ ਸ੍ਰੀ ਹਜਰੋ ਸਾਹਿਬ (ਜ਼ਿਲ੍ਹਾ ਕੈਂਬਲ ਪੁਰ) ਵਿਚ ਹੋਇਆ। ਨੋਟ—ਦਾਸ ਨੇ ਅਜ ਤਕ ੧੬ ਸੌ ਸਾਖੀਆਂ ਪੜ੍ਹੀਆਂ ਹਨ, ਜਿਨ੍ਹਾਂ ਵਿਚੋਂ

੧੧ ਲਿਖਤ ਦੀਆਂ ਸਨ, ਅਤੇ ੫ ਛਾਪੀ ਦੀਆਂ । ਕਈ ਸਾਖੀਆਂ ਵਿਚ ਇਉਂ ਭੀ ਪੜ੍ਹਿਆ ਹੈ ਕਿ ਸੌ ਪੂਰਨ ਜਬ ਹੋਇ ਅਠਾਰਾਂ ਹਮ ਥਪ ਆਨ ਚਾਲੀਸਾ ਧਾਰਾਂ' ਅਰਥਾਤ (੧੮੦੦+੪੦=੧੮੪੦ ਬਿਕਰਮੀ) ਅਸੀ ੧੮੪੦ ਦੇ ਉਪ੍ਰੰਤ ਆਵਾਂਗੇ ।

ਹਿਜ਼ ਹੋਲੀਨੈਸ ਮਹਾਰਾਜ ਬਾਬਾ ਪ੍ਰਤਾਪ ਸਿੰਘ ਜੀ (ਭੈਣੀ ਸਾਹਿਬ ਜਿਲਾ ਲੁਧਿਆਨਾ) ਦਾ ਕਥਨ ਹੈ ਕਿ ਸਤਿਗੁਰੂ ਬਾਲਕ ਸਿੰਘ ਜੀ ਦਾ ਜਨਮ ੧੮੪੧ ਬਿਕਰਮੀ ਵਿਚ ਹੋਇਆ ਹੈ ਅਤੇ ਉਹਨਾਂ ਨੂੰ ਹਜਰੋ ਸਾਹਿਬ ਤੋਂ ਲਿਖਿਆ ਹੋਇਆ ਭੀ ਮਿਲ ਗਿਆ ਹੈ । ਪ੍ਰੇਮੀ ਜਨ ਵਿਚਾਰ ਕਰ ਲੈਣ ਕਿ ਕਿਹੜਾ ਸੰਮਤ ਠੀਕ ਹੈ, ੧੮੫੬, ਯਾ ੧੮੪੧ ਬਿਕਰਮੀ ।

ਦਾਸ ਨੂੰ ਇਹ ਜਣਾਇਆ ਗਿਆ ਹੈ ਕਿ ਸਾਡਾ ਆਗਮਨ ਜ਼ਰੂਰ ਹੋਇਆ, ਅਤੇ ਹੁਕਮ ਹੋਇਆ ਕਿ ਸੌ ਸਾਖੀ ਦੀ ਸਾਖੀ ੬੫ ਦੇਖ ਲੈ ਜਿਸ ਦਾ ਸਾਰਾ ਹਾਲ ਦਾਸ ਦੂਜੇ ਹਿਸੇ ਵਿਚ ਲਿਖੇਗਾ ।

ਸੌ ਸਾਖੀ ਇਸ ਵੇਲੇ ਮੇਰੇ ਸਾਹਮਣੇ ਹੈ ਅਤੇ ਦਾਸ ੬੫ ਵੀ ਸਾਖੀ ਨੂੰ ਪੜ੍ਹ ਰਿਹਾ ਹੈ। ਉਥੇ ਇਸ ਪ੍ਰਕਾਰ ਕਥਨ ਹੈ :—

"ਆਲਮ ਸਿੰਘ ਕਹਿਆ ਦਰਸ਼ਨ ਭੀ ਹੋਵੇਗਾ । ਬਚਨ ਹੋਇਆ ਹਮ ਭੀ ਅੰਮ੍ਰਿਤਸਰ ਰਾਮ ਸਰ ਕੀ ਭਾਵਨੀ ਰਖਦੇ ਸਾਂ । ਤਾਂ ਉਤਰੇਗੇ, ਗਿਆਰਵੀਂ ਵੇਰ ਆਪਣੀ ਖੇਤੀ ਖਾਲਸੇ ਨੂੰ ਸੰਮਾਲਣਾ । ਕੋਈ ਨਾ ਜਾਣ ਸਕੇਗਾ । (ਗੁਪਤ ਜਾਮਾਂ ਹੋਵੇਗਾ) ਅਤੇ ਬਾਹਰਵਾਂ ਜਾਂਮਾ ਇਸ ਨੂੰ ਪ੍ਰਗਟ ਕਰੇਗਾ" ।

ਦਾਸ ਖੋਜ ਤੋਂ ਬਾਦ, ਅਤੇ ਬਖਸ਼ਸ ਹੋਣ ਦੇ ਉਪ੍ਰੰਤ ਇਹ ਸਭ ਕੁਝ ਪੰਥ ਦੀ ਭੇਟਾ ਕਰ ਰਿਹਾ ਹੈ । ਇਸ ਤੇ ਟੀਕਾ ਟਿੱਪਣੀ ਦੀ ਲੋੜ ਨਹੀਂ, ਅਤੇ ਜੋ ਕਰੇਗਾ, ਦਾਸ ਉਸ ਨੂੰ ਕੋਈ ਉਤਰ ਨਹੀਂ ਦੇਵੇਗਾ । ਤੁਸੀਂ ਆਪਣੇ ਯਕੀਨ ਅਤੇ ਭਰੋਸੇ ਨੂੰ ਜਿਥੇ ਹੈ ਰਖੋ, ਪਰ ਸਚ ਦੀ ਖੋਜ ਕਰੋ ਅਤੇ ਮਹਾਰਾਜ ਜੀ ਦੇ ਚਰਨ ਕੰਵਲਾਂ ਵਿਚ ਸਦੀਵ ਹੀ ਬੇਨਤੀ ਕਰੋ ਕਿ ਅਸਲੀਅਤ ਨੂੰ ਸਾਡੇ ਤੇ ਖੋਲ੍ਹ ਦਿਉ ਅਤੇ ਝਗੜੇ ਝਾਂਜਿਆਂ ਤੋਂ ਸਾਨੂੰ ਹਥ ਦੇ ਕੇ ਰਖੋ । ਜਦ ਦੋਨੋ ਹਿਸੇ ਟੀਕੇ ਵਾਲੇ ਆਪ ਪੜ੍ਹੋਗੇ ਤਾਂ ਬਹੁਤ ਕੁਝ ਚਾਨਣ ਆਪ ਨੂੰ ਹੋ ਜਾਵੇਗਾ ਜੋ ਬਖਸ਼ਸ ਦਾਸ ਤੇ ਹੋਈ ਹੈ, ਸਤਿਗੁਰੂ ਸਭ ਤੇ ਕਰੇ । ਆਓ ਅਗੇ ਤੁਰੀਏ ।

ਮੂਲ—ਜਵਨ ਕੰਧਾਰੀ ਆਵੈਂ ਜਾਹਿ । ਜਾਂ ਬਿਧ ਦੇਸ ਉਜਰ ਸਭ ਜਾਇ ।

ਅਰਥ—ਕੰਧਾਰ ਕੇ ਮੁਸਲਮਾਨ ਲੁਟੇਰੇ ਹਮਲੇ ਪਰ ਹਮਲਾ ਕਰੇਂਗੇ । ਇਸ ਤਰੀਕੇ ਸੇ ਪੰਜਾਬ ਦੇਸ ਤਮਾਮ ਉਜੜ ਜਾਵੇਗਾ ।

ਮੂਲ—ਤਬ ਉਨੀਸਾ ਬਰਸ ਉਨੀਸ । ਨਗਰ ਬੀਚ ਭੂਪਤ ਰੰਗ ਤੀਸ ।

ਅਰਥ—ਮਹਾਰਾਜ ਦਲੀਪ ਸਿੰਘ ਕੀ ਗ੍ਰਿਫਤਾਰੀ ੧੮੪੯ ਈਸਵੀ ਮੁਤਾਬਕ ੧੯੦੬ ਬਿਕਰਮੀ ਵਿਚ ਹੋਈ ਅਰ ਖਾਲਸਾ ਰਾਜ ਦਾ ਕੀਰਤਨ ਸੋਹਿਲਾ ਪੜ੍ਹਿਆ ਗਿਆ ਸੰਮਤ ੧੯੧੯ ਬਿਕਰਮੀ ਮੇਂ ਲਾਹੌਰ ਵਿਚ ਫਰੰਗੀ ਦੀ ਹਕੂਮਤ ਜ਼ੋਰੋਂ ਪਰ ਹੋਗੀ, ਜਿਸ ਦਾ ਥੋੜ੍ਹਾ ਵੇਰਵਾ ਮੁੜ ਦੋਬਾਰਾ ਅਗੇ ਦਿਤਾ ਗਿਆ ਹੈ।

ਮੂਲ—ਮਾਰ ਕੂਟ ਪੂਰਬ ਤੇ ਆਵੈ । ਸੈਂਨ ਪਿਆਦੀ ਈਸੇ ਆਵੈ ।

ਅਰਥ—ਪੂਰਬ ਤੋਂ ਫੌਜ ਆਵੇਗੀ । ਈਸੇ ਦੀ ਉਮਤ (ਅੰਗਰੇਜ਼) ਕੀ ਪੈਦਲ ਫੌਜ ਆਵੇਗੀ ।

ਮੂਲ—ਮਿਲੇ ਖਾਲਸਾ ਆਪਨ ਕੂਟ । ਨਰ ਨਾਰੀ ਘਰ ਸਗਰੇ ਟੂਟ ।

ਅਰਥ—ਖਾਲਸੇ ਦੀ ਆਪਸ ਵਿਚ ਫੁੱਟ ਪੜ੍ਹ ਜਾਵੇਗੀ ਘਰ ਵਹੁ ਫਰੰਗੀਉਂ ਕੇ ਤਾਬੇਦਾਰ ਹੋ ਜਾਵੇਂਗੇ । ਨਰ ਨਾਰੀਯੋਂ ਮੇਂ ਨਾ ਇਤਫਾਕੀ ਬੜ੍ਹ ਜਾਵੇਗੀ ।

ਮੂਲ—ਸ਼ਸਤ੍ਰ ਛੋਡ ਬਿਪ੍ਰਨ ਕੀ ਰੀਸ । ਯਾਂ ਬਿਧ ਬਨੇ ਗਏ ਤੇ ਤੀਸ ।

ਅਰਥ—ਖਾਲਸੇ ਕੋਲੋਂ ਹਥਿਆਰ ਖੋਹੇ ਜਾਵੇਂਗੇ, ਅਰ ਬ੍ਰਾਹਮਨੋਂ ਜੈਸੀ ਰੀਤੀ ਹੋ ਜਾਵੇਗੀ । ਕਹਾਂ ਬਾਦਸ਼ਾਹਾਂ ਅਰ ਕਹਾਂ ਮੰਗਤੇ ।

ਨੋਟ—ਬਾਬਾ ਤੇਗਾ ਸਿੰਘ ਪੁਸਤਕ ਪੜ੍ਹੋ, ਜੋ ਕਿ ਮਾਸਟਰ ਤਾਰਾ ਸਿੰਘ ਜੀ ਕੀ ਰਚਿਤ ਹੈ । ਉਸ ਵਿਚ ਲਿਖਿਆ ਹੈ ਕਿ ਗੁਜਰਾਤ ਦੀ ਜੰਗ ਪਿਛੋਂ, ਜਿਹੜੀ ਕਿ ਅੰਗਰੇਜ਼ਾਂ ਅਤੇ ਸਿੱਖਾਂ ਵਿਚ ਹੋਈ, ਰਾਵਲ ਪਿੰਡੀ ਇਕ ਦਰਬਾਰ ਹੋਇਆ । ਫਰੰਗੀਆਂ ਨੇ ਦੇਸ਼ ਵਿਚ ਢੰਡੋਰਾ ਦੇ ਦਿਤਾ ਕਿ ਇਸ ਦਰਬਾਰ ਵਿਚ ਜੋ ਖਾਲਸਾ ਆਪਣੀ ਤਲਵਾਰ ਰਖ ਦੇਵੇਗਾ, ਉਸ ਕੀ ਜਾਨ ਬਖਸ਼ੀ ਕੀਤੀ ਜਾਵੇਗੀ, ਇਸ ਦੇ ਪਿਛੋਂ ਜਿਸ ਸਿਖ ਕੋਲ ਤਲਵਾਰ ਹੋਵੇਗੀ, ਉਸ ਨੂੰ ਕਤਲ ਕਰ ਦਿਤਾ ਜਾਵੇਗਾ । ਉਥੇ ਤਲਵਾਰਾਂ ਦੇ ਢੇਰਾਂ ਦੇ ਢੇਰ ਲਗ ਗਏ ਅਤੇ ਖਾਲਸੇ ਕੋਲੋਂ ਸਸ਼ਤ੍ਰ ਖੋਹੇ ਗਏ ਅਤੇ ਬਹਾਦਰ ਪੁਣੇ ਤੋਂ ਕਾਇਰਾਂ ਵਿਚ ਨਾਮ ਦਾਖਲ ਕੀਤਾ ਗਿਆ ।

ਮੂਲ – ਸਤ ਬਰਸ ਕਾਹਿਲ ਮਮ ਪੰਥ । ਮਰੈਂ ਲੁਗਾਈ ਧਰਮ ਵਿਪੰਥ ।

ਅਰਥ—ਮੇਰਾ ਪੰਥ ੧੦੦ ਸਾਲ ਤਕ ਕਾਹਿਲੀ (ਸੁਸਤ) ਨਾਲ ਆਪਣਾ ਸਮਾਂ ਬਤੀਤ ਕਰੇਗਾ । ਅਰ ਮੇਰੇ ਧਰਮ ਕੀ ਇਸਤ੍ਰੀਆਂ ਅਪਨੇਂ ਧਰਮ ਸੇ ਬੇਮੁਖ ਹੋ ਕਰ ਮਰੇਂਗੀ ।

ਮੂਲ—ਤਬ ਇਹ ਬਿਧ ਐਸੀ ਬਣਿ ਆਵੈ । ਸਿੰਘ ਭੂਪਤਿ ਕੋ ਰਹਿਣ ਨ ਪਾਵੈ ।

ਅਰਥ—ਤਬ ਗਿਰਤੇ ਗਿਰਤੇ ਏਥੋਂ ਤਕ ਨੌਬਤ ਪਹੁੰਚੇਗੀ, ਕਿ ਕੋਈ ਭੀ ਖੁਦ ਮੁਖਤਾਰ ਸਿੱਖ ਰਾਜਾ ਨਹੀਂ ਹੋਗਾ । (ਅਜ ਕਲ ਇਹ ਪ੍ਰਤੱਖਸ਼ ਬਾਤ ਹੈ) ।

ਮੂਲ—ਵਣਜਾਰਾ ਇਕ ਮੇਰਾ ਸਿੱਖ । ਧਰਮ ਹੇਤ ਫਿਰਤਾ ਵਿਸ ਮਿੱਖ ।

ਅਰਥ—ਏਕ ਨਾਮ ਕਾ ਖਰੀਦਾਰ ਜੋ ਕਿ ਮੇਰਾ ਸਿੱਖ ਹੋਗਾ, ਵਹੁ ਧਰਮ ਕੇ ਵਾਸਤੇ ਪੇਚੋ ਤਾਬ ਖਾਤਾ ਫਿਰੇਗਾ ਅਰ ਵਿਸਮਾਦ ਬ੍ਰਿਤੀ (ਮਸਤਾਨੀ ਹਾਲਤ) ਮੇਂ ਹੋਗਾ ।

ਮੂਲ—ਕਲਿ ਕਾ ਨਗਰ ਫੁਟ ਹੋਇ ਆਈ । ਗ੍ਰਿਹ ਗ੍ਰਿਹ ਭੀਤਰ ਕਲਾ ਜਗਾਈ ।

ਅਰਥ—ਨਗਰੋਂ ਮੇਂ ਲੜਾਈ ਫਸਾਦ ਹੋਗਾ, ਅਰ ਪਰਜਾ ਵਿਚ ਸਖਤ ਫੁਟ ਪੜ ਜਾਏਗੀ । ਘਰ ਘਰ ਵਿਚ ਕਲ੍ਹਾ ਮਾਈ ਲੜਾਈ ਅਰ ਫਸਾਦ ਕਰਵਾਏਗੀ ।

ਮੂਲ—ਦਵਾਦਸ ਬਰਸ, ਕੁਛ ਜਾਨਾ ਨਾਹੀ । ਦਲੀਪ ਸਿੰਘ ਜਨਮਤ ਭਇਆ ਸਾਈਂ ।

ਅਰਥ—ਯਿਹ ਮਲੂਮ ਨਹੀਂ ਹੋ ਸਕੇਗਾ, ਜਦ ਕਿ ੨੦੧੨ ਬਿਕਰਮੀ ਦੇ ਅੰਦਰ

ਅੰਦਰ ਹੀ ਦੁਬਾਰਾ ਜਨਮ ਲੇਗਾ ਜੋ ਕਿ ਮੁਲਕੋਂ ਕਾ ਮਾਲਿਕ ਹੋਗਾ ।

ਮੂਲ—ਗੁਪਤ ਪਥ ਮੈਂ ਭੀ ਤਥ ਕਰੋਂ । ਏਕ ਬੀਸ ਬਰਖਨ ਲਗ ਲਰੋਂ ।

ਅਰਥ—ਮੈਂ ਭੀ ਉਸ ਵਕਤ ਪੋਸ਼ੀਦਾ ਇਮਦਾਦ ਕਰੂੰਗਾ ਅਰ ੨੦੨੨ ਬਿਕਰਮੀ ਤਕ ਅੰਦਰੀ ਅੰਦਰ ਲੜਤਾ ਜਾਊਂਗਾ (ਸਹਾਇਤਾ ਕਰਤਾ ਰਹੂੰਗਾ)।

ਮੂਲ—ਫ਼ਿਰੈਂ ਫਰੰਗੀ ਸਿੰਘ ਨ ਪੰਥ । ਧਸੈਂ ਆਇ ਪਰਜਾ ਸਿਉ ਸੰਧ ।

ਅਰਥ—ਫਰੰਗੀ ਕਾ ਰਾਜ ਨਾਸ ਹੋਗਾ, ਅਰ ਸਿੰਘ ਹਕੂਮਤ ਦਾ ਰਸਤਾ ਇਖਤਿਆਰ ਕਰੇਂਗੇ ।

ਮੂਲ—ਸਭੇ ਨੀਤ ਕਰਤੇ ਸਤ ਸਾਤ । ਬਰਸ ਬੀਤ ਜਾਵੈਂ ਦਸ ਸਾਤ ।

ਅਰਥ—ਸਭ ਸੰਮਤ ੭+੭=੧੪ ਅਰਥਾਤ ੨੦੧੪ ਕਾ ਖਿਆਲ ਕਰੇਂਗੇ ਪਰੰਤੂ ੧੦+੭=੧੭ ਤਕ ਇੰਤਜ਼ਾਰ ਕਰਨਾ ਪੜੇਗਾ, ਜਦ ਕਿ ਮਰਦ ਕਾ ਚੇਲੀ ਪ੍ਰਗਿਟ ਹੋਗਾ ।

ਮੂਲ—ਏਕ, ਮਲੇਛੀ ਬੰਧਨ, ਨਾਮਾਂ । ਪੂਜਾ ਬਰਨ ਮੇਟੇ, ਸੁਖ ਧਾਮਾ ।

ਅਰਥ—ਏਕ ਨਾਮ ਕੀ ਤਾਕਤ ਵਾਲਾ, ਮਲੇਛੀ ਬੰਧਨੋਂ ਸੇ ਅਜ਼ਾਦ ਕਰਾਵੇਗਾ । ਸ਼ੰਕਰ ਵਰਨ ਪਰਜਾ ਕਾ ਖਾਤਮਾ ਹੋਗਾ ਅਰ ਸੁਖ ਕੇ ਧਾਮ ਮੇਂ ਬਿਸਰਾਮ ਕਰਵਾਇਗਾ, ਪਰਜਾ ਕੋ ਸੁਖ ਕੀ ਪ੍ਰਾਪਤੀ ਹੋਗੀ ।

ਮੂਲ—ਗਊ, ਸਿੰਘ ਕਾ ਬਨੇ ਜਿਉਂ ਸੰਗਾ । ਸਹੰਸ੍ਰ ਬਰਖ ਬੀਤੇ ਨਿਹ ਸੰਗਾ ।

ਅਰਥ—ਗਊ ਅਤੇ ਸ਼ੇਰ ਦਾ ਐਸਾ ਇਕੱਠ ਬਣੇਗਾ ਕਿ ਇਕ ਘਾਟ ਸੇ ਪਾਣੀ ਪੀਏਂਗੇ, ਅਰ ਏਕ ਕੋ ਦੂਸਰੇ ਕਾ ਰੰਚਕ ਮਾਤ੍ਰ ਭੀ ਭੈ ਨਹੀਂ ਹੋਗਾ ਅਰ ਬਗੈਰ ਸ਼ਕੋਂ ਸੁਬਹ ਕੇ ਹਜ਼ਾਰੋਂ ਸਾਲ ਗੁਜਰ ਜਾਵੇਂਗੇ ।

ਮੂਲ—ਰਿਲ ਪੁਰ ਬੀਚ ਬਾਢੀ ਸੁਤ ਹੋਈ । ਬਲੂਆਂ ਰਾਜ ਕਰੇਂਗਾ ਸੋਈ ।

ਅਰਥ—ਅਰਾਈ ਪਿੰਡ ਵਾਲਿਆਂ ਦੀ ਜੋ ਕਿ ਸ੍ਰੀ ਭੈਣੀ ਸਾਹਿਬ (ਜ਼ਿਲਾ ਲੁਧਿਆਣਾ) ਦੇ ਨਜ਼ਦੀਕ ਹੀ ਹੈ, ਰਿਲ ਗੋਤ ਹੈ । ਰਿਲ ਪੁਰੀ ਮੇਂ ਅਰਥਾਤ ਅਰਾਂਈ ਪਿੰਡ ਵਿਚ ਤ੍ਰਖਾਨ ਦਾ ਪੁਤ੍ਰ ਹੋਵੇਗਾ ।

ਮੂਲ—ਦੇਸ ਪੰਜਾਬ ਸੂਦ ਜੋ ਹੋਇਆ । ਤਿਨ ਇਹ ਪੰਥ ਮਰਨ ਕਾ ਜੋਇਆਂ ।

ਅਰਥ—ਪੰਜਾਬ ਦੇਸ਼ ਮੇਂ ਸੂਦਰ ਕੌਮ ਸੇ ਸ਼ੁਮਾਰ ਹੋਗਾ, ਵਹੁ ਮੇਰੇ ਮੁਰਦਾ ਪੰਥ ਮੇਂ ਜਾਨ ਡਾਲੇਗਾ । ਅਰਥਾਤ ਨਯਾ ਪੰਥ ਸਜਾਇਗਾ । ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਇਹੁ ਕੰਮ ਕੀਤਾ ਅਤੇ ਦਸਵੇਂ ਪਾਤਸ਼ਾਹ ਦੇ ਹੁਕਮ ਤੇ ਫੁਲ ਚਾਹੜੇ ।

ਮੂਲ—ਹਿੰਦਵੀ, ਉਤਰ, ਦੱਖਨ, ਪੂਰਬ । ਦਿਲੀ ਸ਼ਾਹਪੁਰ, ਸਕਲਾ ਮੂਰਬ ।

ਅਰਥ—ਹਿੰਦ, ਉਤਰ, ਦਖਸ਼ਨ, ਪੂਰਬ, ਦਿਲੀ ਜੋ ਬਾਦਸ਼ਾਹੋਂ ਕੀ ਰਾਜਧਾਨੀ ਹੈ ਅਰ ਸਾਰੇ ਇਲਾਕੋਂ ਮੈਂ ਉਸ ਕਾ ਤੇਜ਼ ਪ੍ਰਤਾਪ ਬੜ੍ਹੇਗਾ ।

ਮੂਲ—ਕੁਛੱਕ ਕਰੀ, ਬਹੁਤੀ ਰਹਿ ਗਈ । ਕਥਾ ਕਰਤਾਰ ਬਿਸਤਰੀ ਰਹੀ ।

ਅਰਥ—ਉਸ ਮਹਾਨ ਸ਼ਕਤੀ ਕੀ ਕਥਾ ਮੈਂਨੇ ਥੋੜੀ ਕਹੀ ਹੈ। ਬਾਕੀ ਕਥਾ ਮੈਂ ਕਰਤਾਰ ਕੇ ਬਿਸਤਰੇ (ਸਚ ਖੰਡ) ਮੈਂ ਛੋੜੀ ਹੈ। ਜਬ ਆਵੇਂਗਾ ਆਪਣੇ ਸਾਥ ਲੇਤਾ ਆਵੇਗਾ। ਭਾਵ ਵਿਸਤਾਰ ਕੇ ਸਾਥ ਮੈਨੇ ਜੋ ਕਥਾ ਕਹਿਨੀ ਥੀ, ਵਹੁ ਮੁਝ ਸੇ ਰਹਿ ਗਈ ਹੈ ਯਹਾਂ ਮੈਨੇ ਥੋੜੀ ਕਥਾ ਕਹੀ ਹੈ।

ਨੋਟ—ਬਾਢੀ ਸੁਤ ਦੇ ਬਾਰੇ ਕੁਛ ਕਥਾ ਰਹਿ ਗਈ ਸੀ, ਸੰਗਤ ਦੇ ਪੁਛਨ ਤੇ ਉਸ ਦਾ ਫੇਰ ਕੁਛ ਵਰਨਨ ਹੈ ਅਰਥਾਤ ਇਕ ਪੰਗਤੀ ਹੈ ਜੋ ਕਿ ਸਾਰੀ ਅਗੇ ਲਿਖ ਰਿਹਾ ਹਾਂ।

ਏਥੇ ਇਤਨਾ ਹੀ ਵਰਨਨ ਹੈ, "ਸਭੈ ਸੀਰਨੀ ਖਾਵੈ ਬਾਹਦ' ਬਾਹਦ ਦਾ ਅਰਥ ਪਿਛੋਂ ਹੈ।

ਸੰਗਤ ਨੇ ਹਥ ਜੋੜਕੇ ਪੁਛਿਆ ਕਿ ਜਦ ਬਾਢੀ ਸੁਤ ਬਦੇਸ ਜਾਵੇਗਾ, ਜੈਸਾ ਕਿ ਆਪਨੇ ਇਸ਼ਾਰੇ ਮਾਤਰ ਕਿਹਾ ਹੈ, ਤੇ ਉਸਦੇ ਪਿਛੋਂ ਕੈਸਾ ਵਰਤਾਰਾ ਵਰਤੇਗਾ, "ਪੰਥ ਦਾ ਕੰਮ ਕੌਣ ਸੰਭਾਲੇਗਾ ਅਤੇ ਲੰਗਰ ਦੀ ਸੇਵਾ ਕੈਸੇ ਹੋਵੇਗੀ" ਇਸ ਪ੍ਰਸ਼ਨ ਦਾ ਉਤ੍ਰ ਇਉਂ ਹੈ।

ਮੂਲ—ਜਾਂ ਬੁਧ ਸਿੰਘ ਗੁਰੂ ਕਾ ਸਿਖ। ਬਿਪ੍ਰ ਸਾਰ ਸੁਤ ਹੋਵੈ ਰਿਖ॥

ਮਾਨੈ ਗੁਰ ਕਉ ਕਰ ਪ੍ਰਸਾਦਿ। ਸਭੈ ਸੀਰਨੀ ਖ਼ਾਵੈ ਬਾਹਦ॥

ਅਰਥ—ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦਾ ਸ਼ੁਭ ਨਾਮ ਪਹਿਲੇ ਬਾਬਾ ਬੁਧ ਸਿੰਘ ਜੀ ਸੀ, ਜਦ ਕਿ ਮਹਾਰਾਜ ਜੀ ਸ੍ਰੀ ਭੈਣੀ ਸਾਹਿਬ ਥੇ। ਜਦ ਆਪ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਕੀ ਲਿਖਤ ਅਨੁਸਾਰ ਬਦੇਸ ਗਏ ਤਾਂ ਉਨ੍ਹਾਂ ਨੇ ਇਕ ਹੁਕਮ ਨਾਮੇਂ ਵਿਚ ਲਿਖ ਭੇਜਿਆ ਕਿ ਆਜ ਸੇ ਇਨਕਾ ਨਾਮ ਬਜਾਇ ਬੁਧ ਸਿੰਘ ਕੇ ਹਰੀ ਸਿੰਘ ਹੁਆ। ਸੰਗਤ ਇਨਕੋ ਇਸ ਨਾਮ ਸੇ ਪੁਕਾਰੇ।

ਸਤਿਗੁਰੂ ਹਰੀ ਸਿੰਘ ਕੋ ਸਿਰਮੌਰ (ਸਿਰਤਾਜ ਜਾਨਨਾ) ਮੇਰੇ ਧਕੇ ਹੁਏ ਕੋ ਯਿਹ ਬਖਸ ਸਕਤਾ ਹੈ ਪਰੰਤੂ ਇਸਕੇ ਧਕੇ ਹੂਏ ਕੋ ਮੈਂ ਭੀ ਨਹੀਂ ਬਖਸ ਸਕਤਾ। ਦਸਵੇਂ ਪਾਤਸ਼ਾਹ ਜੀ ਨੇ ਵਡ ਤੀਰਥ ਦੀ ਸਾਖੀਆਂ ਵਿਚ ਲਿਖਾ ਹੈ, ਕਿ ਪਿਆਰੇ ਨੰਦ ਸਿੰਘ ਜੀ, ਸ੍ਰੀ ਸਤਿਗੁਰੂ ਰਾਮ ਸਿੰਘ ਜੀ (ਬਾਢੀ ਸੁਤ) ਅਤੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਇਨਕੇ ਅਨੁਜ (ਛੋਟੇ ਭਾਈ) ਏਕ ਹੀ ਸਰੂਪ ਹੋਣਗੇ।

"ਏਕ ਸਰੂਪ ਕੈ ਦੋਨੋ ਭਈਆਂ। ਬੜੋ ਤੇਜ਼ ਪ੍ਰਚੰਡ ਕਰੱਈਆਂ।"

ਅਰਥ—ਭਾਵ ਬੁਧ ਸਿੰਘ ਗੁਰੂ ਕਾ ਸਿਖ, ਸਾਰ ਸੁਤ ਬ੍ਰਾਹਮਨ ਕੀ ਕ੍ਰਿਯਾ ਵਾਲਾ ਹੋਗਾ। ਉਸੇ ਸਤਿਗੁਰੂ ਪਰ ਪੂਰਨ ਭਰੋਸਾ ਹੋਗਾ, ਅਰ ਸਤਿਗੁਰੂ ਜੀ ਕੇ ਬਦੇਸ ਜਾਣੇ ਕੇ ਬਾਹਦ (ਪਿਛੇ) ਲੰਗਰ ਕੀ ਕਾਰ ਚਲਾਇਗਾ, ਅਰ ਉਸ ਲੰਗਰ ਸੇ ਸਭ ਤ੍ਰਿਪਤ ਹੋਂਗੇ।

ਨੋਟ—ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ੧੯੧੯ ਬਿੱ:, ਵਿਚ ਗੁਰੂ ਕਾ ਲੰਗਰ ਖੋਲਿਆ ਸੀ, ਜੇਹੜਾ ਕਿ ਹੁਣ ਤਕ ਚਲ ਰਿਹਾ ਹੈ ਅਤੇ ਜਿਸਨੂੰ ੯੬ ਸਾਲ ਹੋ ਗਏ ਹਨ। ਉਹ ਲੋਹ ਜਿਸ ਤੇ ਪ੍ਰਸਾਦੇ ਪਕਦੇ ਹਨ, ਮੈਂ ਆਪ ਜਾ ਕੇ ਦੇਖੀ ਹੈ। ਐਸਾ ਪ੍ਰਤੀਤ ਹੁੰਦਾ ਹੈ ਕਿ ਅਜੇ ਹੁਣੇ ਗੱਡੀ ਹੈ, ਪਰੰਤੂ ਉਹ ਸਤਿਗੁਰਾਂ ਦੇ ਹਥਾਂ ਦੀ ਲਾਈ ਹੋਈ

ਹੈ ਅਤੇ ਇਕ ਸਦੀ ਹੋਣੇ ਨੂੰ ਹੈ।

ਮੂਲ—ਦੋਇ ਦਸ ਬਾਲ ਬਰਖ ਬਪੁ ਧਾਰਾ। ਨਾਰੀ ਤ੍ਰਿਕੁੱਟਾ ਬਿਆਰੀ ਬਾਰਾ।

ਤ੍ਰਿਕੁਟਾ=ਜਿਸਕਾ ਸੰਜੋਗ ਹੋਗ। ਬਾਰਾ=ਉਸ ਬਾਰੀ।

ਵਪੁ ਧਾਰਾ=ਅਵਤਾਰ ਧਾਰਨਾ। ਦੋਇ ਦਸ=੨+੧੦=੧੨।

ਅਰਥ--ਪਹਿਲੇ ਪਹਿਲ ਜਬ ਬਾਹਰਵਾਂ ਜਾਮਾ ਅਵਤਾਰ ਧਾਰੇਂਗੇ ਅਰ ਬਾਲ ਉਮਰ ਸੇ ਗੁਜਰੇਂਗੇ। ਤਬ ਜਵਾਨ ਹੋ ਕਰ ਕਰਮੋਂ ਕੇ ਸਿਲਸਲੇ ਕੇ ਅਨੁਸਾਰ ਵਹੁ ਬਿਆਹੇ ਹੁਏ ਹੋਂਗੇ।

ਮੂਲ—ਮਾਰ ਮਲੇਛ ਧਰਮ ਦ੍ਰਿੜ ਬੰਧਾ। ਪੰਚ ਪਚਾਸ ਦੇਹ ਰਹਿ ਸੰਧਾ।

ਅਰਥ—ਮਲੇਛੋਂ ਕੋ ਨਾਸ ਕਰੇਂਗੇ ਅਰ ਧਰਮ ਕੀ ਇਸਥਤੀ ਕਰੇਂਗੇ ਅਰ ੫×੫੦ =੨੫੦, ਸਾਲ ਦੀ ਉਮਰ ਵਾਲੇ ਹੋਣਗੇ। ਭਾਵ-੨੫੦ ਢਾਈ ਸੌ ਸਾਲ ਉਨਕੀ ਦੇਹ ਰਹੇਗੀ।

ਏ ਹੈ "ਸੌ ਸਾਖੀ" ਦੀ ਲਿਖਤ ਜੋ ਭਾ: ਰਾਮ ਕੁੰਵਰ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਤੋਂ ਸੁਣੀ ਅਤੇ ਭਾ: ਸਾਹਿਬ ਸਿੰਘ ਜੀ ਤੋਂ ਲਖਵਾਈ। ਜਿਸਦੀ ਰਚਨਾ ਨੂੰ ਅੱਜ ਤਿੰਨ ਸੌ ਸਾਲ ਹੋ ਚੁੱਕਾ ਹੈ।

## ਸਤਿਗੁਰਾਂ ਦੀ ਜਿਲਾਵਤਨੀ, ਅਰਥਾਤ ਪ੍ਰਦੇਸ ਗਮਨ:

ਮਹਿਤਾ ਸਾਧੂ ਭੋਲਾ ਨਾਥ ਜੀ ਡਬਲ ਐਮ. ਏ. ਦੀ ਕਲਮ ਤੋਂ, ਸਤਿਜੁਗ ੧੦ ਮਾਰਚ ੧੯੬੬ ਵਿਚੋਂ, ਪੰਨਾ ੨੧।

ਮਲੇਰ ਕੋਟਲੇ ਦੇ ਇਸ ਖੂਨੀ ਸਾਕੇ ਮਗਰੋਂ ਅੰਗਰੇਜ ਸਰਕਾਰ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਥਾਪੇ ਹੋਏ ਪੰਜਾ ਸੂਬਿਆਂ ਤੇ ਆਪ ਦੇ ਇਕ ਹਜੂਰੀ ਸੇਵਾਦਾਰ ਨਾਨੂੰ ਸਿੰਘ ਨੂੰ ਜਿਲਾਵਤਨ ਕਰ ਦੇਣ ਦਾ ਫੈਸਲਾ ਕਰ ਲਿਆ, ਇਨ੍ਹਾਂ ਸਾਰਿਆਂ ਨੂੰ ਲੁਧਿਆਨੇ ਲਿਆਂਦਾ ਗਿਆ। ਇਹਨਾਂ ਨੂੰ ਇਕ ਸ਼ਪੈਸ਼ਲ ਟਰੇਨ ਤੇ ਬਿਠਾਕੇ ਅਲਾਹਾਬਾਦ ਲਿਆਂਦਾ ਗਿਆ। ਸਤਿਗੁਰਾਂ ਤੇ ਆਪਦੇ ਇਨ੍ਹਾਂ ਸਾਥੀਆਂ ਨਾਲ ਸ਼ਾਹੀ ਕੈਦੀਆਂ ਵਾਲਾ ਸਲੂਕ ਕੀਤਾ ਗਿਆ ਕੁਝ ਸਮੇਂ ਸਤਿਗੁਰਾਂ ਤੇ ਆਪਦੇ ਹਜੂਰੀ ਸੇਵਕ ਨਾਨੂੰ ਸਿੰਘ ਨੂੰ ਜਿਲਾਵਤਨ ਕਰਕੇ ਰਗੂਨ। (ਬ੍ਰਹਮਾਂ) ਭੇਜ ਦਿਤਾ ਗਿਆ। ਆਪ ਦੇ ਪ੍ਰਦੇਸ ਗਵਨ ਤੋਂ ਪੰਜਾਬ ਵਿਚ ਕਾਫੀ ਜੋਸ਼ ਫੈਲ ਗਿਆ।

ਰੰਗੂਨ ਵਿਚ ਸ੍ਰੀ ਸਤਿਗੁਰੂ ਜੀ ਕਈ ਸਾਲ ਤਕ ਰਹੇ। ਇਸ ਤੋਂ ਬਾਦ ਸਤਿਗੁਰੂ ਤੇ ਆਪਦੇ ਹਜੂਰੀ ਸੇਵਕ ਨਾਨੂੰ ਸਿੰਘ ਨੂੰ ਮਰਗੋਈ ਭੇਜ ਦਿਤਾ ਗਿਆ। ਏਥੇ ਕਈ ਸ਼ਰਧਾਲੂ ਨਾਮਧਾਰੀ ਕਾਫੀ ਖਰਚ ਕਰਕੇ ਏਨੇ ਲੰਮੇ ਸਫਰ ਦੀਆਂ ਤਕਲੀਫਾਂ ਸਹਾਰ ਕੇ ਸਤਿਗੁਰਾਂ ਦੇ ਦਰਸ਼ਨਾਂ ਲਈ ਪਹੁੰਚੇ। ੧੮੮੫ ਵਿਚ ਬਰਮਾਂ ਗੋਰਮਿੰਟ ਨੇ ਇਹ ਝੂਠਾ ਐਲਾਨ ਕਰ

## ਸ੍ਰੀ ਸਤਿਗੁਰੂ ਰਾਮਸਿੰਘ ਜੀ ਦੀ ਕਲਕੱਤੇ ਤੋ ਜਹਾਜ਼ ਰਾਹੀ ਰਵਾਨਗੀ*

ਆਸਾਂ ਸੈ ਜਦ ਯਾਦ ਕਰੋਗੇ, ਕਹਿ ਮਾਹੀ ਤੁਰ ਚਲਿਆ।
ਲੰਮੇ ਪੰਧ ਮੁੜਨਕਦ ਹੋਸੀ, ਸੋਚ ਇਹੋ ਦਿਲ ਹਲਿਆ।
ਕੂੰਜਾ ਵਾਗ ਵਿਛੋੜੇ ਅੰਦਰ, ਰਾਤ ਦਿਨੇ ਕੁਰਲਾਸਾਂ,।
ਜਦ ਤਕ ਮਿਲੂ ਨਾ ਬਲ ਬਲ ਮਰਸਾਂ, ਰੋਣਨਾ ਜਾਸੀ ਠਲ੍ਹਿਆ।

* * * * * * * * * * * * * *

੨੬ ਫਗਣ ੧੯੨੮ ਬਿਃ, ਅਨੁਸਾਰ, ੧੧ਮਾਰਚ, ੧੮੭੨, ਸੋਮਵਾਰ ਸ਼ਾਮਨੂੰ ਸ੍ਰੀ ਸਤਿਗੁਰੂ ਰਾਮਸਿੰਘਜੀ ਅਪਨੇ ਨਿਜੀ ਸੇਵਕ ਭਾਈ ਨਾਨੂਸਿੰਘ ਸਮੇਤ ਕਲਕੱਤੇਦੀ ਬੰਦਰਗਾਹ ਤੋ ਸਮੁੰਦਰੀ ਜਹਾਜ਼ ਤੇ ਸਵਾਰ-ਹੋਕੇ ਰੰਗੂਨ ਲਈ ਰਵਾਨਗੀ ਸਮੇਦਾ ਦ੍ਰਿਸ਼ਜ। ਏਥੇਹੀ ਸ੍ਰੀ ਸਤਿਗੁਰੂ ਜੀਨੇ ਅੰਗਰੇਜ਼ਾਂਨੂੰ ਸੰਬੋਧਨ ਕਰਕੇ ਇਸ ਭਾਵਦਾ ਬਚਨ ਕੀਤਾਸੀ।

(ਤੁਸੀਂ ਸਿਆਲ ਵਿਚ ਅਸਾਂਨੂੰ ਲੈ ਚਲੇ, ਅਸਾਂ ਹਾੜ੍ਹ ਮੁਸੀਬਤਾ ਪਾਣੀਆਨੇ)

ਸ੍ਰੀ ਸਤਿਗੁਰੂ ਰਾਮਸਿੰਘਜੀਦੇ ਇਹ ਵਾਕ ਤਕਰੀਬਨ ੭੫, ਸਾਲਬਾਦ-ਅਖਰ ਅਖਰ ਪੂਰੇ ਹੋਏ ਹਨ।

ਰੰਗੂਨਦੀ ਜੇਹਲ ਵਿਚ ਆਪਦਾ ਸਰੀਰ ਅਸਵਸਥ ਹੋਜਾਣ ਕਾਰਣ ਅੰਗ੍ਰੇਜ਼ ਸਰਕਾਰਨੇ ਆਪਜੀਨੂੰ, ੧੯੩੭ਬਿਃਮੁਤਾਬਕ, ਸੰਨ੧੮੮੧ ਈਃ ਵਿਚ ਮਰਗੋਈ(ਬਰਮਾ)ਵਿਖੇ ਭੇਜ ਦਿਤਾ।

11th March 1872 Monday evening. Sri Satguru Ram Singh fi and His Desciple Bhai Nanu Singh boarded the ship from Calcutta which was to take them to Rangoon.
In Rangoon jail, observing the deteorating health of Satguru fi, the British transferred them to Margoi (Burma) in 1881.

ਦਿਤਾ ਕਿ ਸਤਿਗੁਰੂ ਰਾਮ ਸਿੰਘ ਜੀ ਜੋਤੀ ਜੋਤਿ ਸਮਾ ਗਏ ਹਨ। ਇਕ ਉਘੇ ਵਿਅੱਕਤੀ ਸ੍ਰ: ਆਲਮ ਸਿੰਘ ਨੇ (ਜੇਹੜੇ ਕੇ ਏਥੇ ਡਿਸਟ੍ਰਿਕ ਐਨਜੀਨੀਅਰ ਸਨ ਕੁਝ ਹੋਰ ਸਰਧਾਲੂਆਂ ਨੂੰ ਨਾਲ ਲੈ ਕੇ ੧੮੯੧ ਵਿਚ ਸਤਿਗੁਰਾਂ ਦੇ ਦਰਸ਼ਨ ਕੀਤੇ, ਸ੍ਰ: ਆਲਮ ਸਿੰਘ ਨੇ ਕਾਫੀ ਦੇਰ ਤਕ ਬਚਨ ਬਿਲਾਸ ਕੀਤੇ। ਇਸਤੋਂ ਪ੍ਰਤੱਖ ਸਿੱਧ ਹੁੰਦਾ ਹੈ ਕਿ ਸਤਿਗੁਰੂ ਗੌਰਮਿੰਟ ਦੇ ਇਸ ਐਲਾਨ ਤੋਂ, ਕਿ ਸਤਿਗੁਰੂ ਜੀ ਜੋਤੀ ਜੋਤ ਸਮਾ ਗਏ ਹਨ ਤੋਂ ਛੇ ਸਾਲ ਬਾਦ ਵੀ ਜਿੰਦਾ ਸਨ। ਆਪਦੇ ਲਖਾਂ ਸ਼ਰਧਾਲੂ ਨਾਮਧਾਰੀਆਂ ਤੇ ਬਰਮ੍ਹਾ ਦੇ ਯਾਤਰੀਆਂ ਦਾ ਇਹ ਪੂਰਨ ਵਿਸ਼ਵਾਸ਼ ਹੈ ਕਿ ਆਪ ਜ਼ਾਹਿਰਾ ਜ਼ਹੂਰ ਏਸੇ ਜਾਮੇ ਵਿਚ ਹਨ। ਕੇਵਲ ਕੁਝ ਯਾਤਰੀ ਹੀ ਨਹੀਂ ਸਗੋਂ ਸਾਰੇ ਨਾਮਧਾਰੀ ਆਪਦੀ ਉਡੀਕ ਵਿਚ ਅੱਖਾਂ ਬ੍ਰਿਸ਼ਾਈ ਬੈਠੇ ਨੇ। ਸਤਿਗੁਰਾਂ ਦੀ ਨਿਡਰਤਾ, ਇਮਾਨ ਦਾਰੀ, ਸਚਾਈ ਤੇ ਪ੍ਰਭੂ ਭਗਤੀ ਤੇ ਸਭ ਜੀਵ ਜੰਤੂਆਂ ਨਾਲ ਅਥਾਹ ਪਿਆਰ ਵਿਖਿਅਨਤ ਹਨ, ਤੇ ਲਖਾਂ ਸਰਧਾਲੂ ਸੇਵਕਾਂ ਦੇ ਦਿਲਾਂ ਵਿਚ ਆਪ ਲਈ ਆਗਾਧ ਸ਼ਰਧਾ ਹੈ।

ਪਿਛੇ ਅਸੀਂ ਸੌ ਸਾਖੀ ਦੀ ਪੰਦਰਵੀਂ ਸਾਖੀ ਦਾ ਹੁਵਾਲਾ ਦਿਤਾ ਹੈ ਜਿਸ ਵਿਚ ਦਸ਼ਮੇਸ਼ ਜੀ ਦੁਆਰਾ ਭਵਿੱਖਯਤ ਵਾਕਾਂ ਨਾਲ ਦਰਸਾਇਆ ਗਿਆ ਹੈ ਕਿ ਬਾਹਰਵੇਂ ਗੁਰੂ, ਗੁਰੂ ਰਾਮ ਸਿੰਘ ਜੀ ਦੀ ਉਮਰ ਢਾਈ ਸੌ ਸਾਲ ਦੀ ਹੋਵੇਗੀ ਤੇ ਉਹ ਪ੍ਰਦੇਸ ਗਮਨ ਕਰੇਂਗੇ: ਅਤੇ ਐਸੇ ਹੀ ਮੋਹਤਾ ਸ੍ਰੀ ਸਾਧੂ ਭੋਲਾ ਨਾਥ ਜੀ ਦੇ ਲੇਖ ਵਿਚ ਦਰਸਾਇਆ ਗਿਆ ਹੈ। ਅਤੇ ਜੋ ਐਲਾਨ ਅੰਗਰੇਜ਼ੀ ਸਰਕਾਰ ਵਲੋਂ ਗੁਰੂ ਰਾਮ ਸਿੰਘ ਜੀ ਦੇ ਜੋਤੀ ਜੋਤਿ ਸਮੌਣ ਬਾਰੇ ਝੂਠਾ ਪ੍ਰਾਪੇ ਗੰਡਾ ਕੀਤਾ ਗਿਆ ਹੈ, ਉਸਦਾ ਵੇਰਵਾ "ਜੁਗ ਪਲਟਾਊ ਸਤਿਗੁਰ" ਦੇ ਪੰਨਾ ੨੧੬, ਤੇ ਲਿਖਿਆ ਹੈ। ਪਾਠਕਾਂ ਦੇ ਗਿਆਤ ਵਿਚ ਹੋਰ ਵਾਧਾ ਕਰਨ ਹਿਤ ਲਿਖਦੇ ਹਾਂ:—

## ਸ੍ਰਕਾਰੀ ਐਲਾਨ ਤੇ ਵਿਚਾਰ:

ਸਤਿਗੁਰੂ ਜੀ ਦੇ ਜੋਤੀ ਜੋਤਿ ਸਮਾਣ ਸਬੰਧੀ ਗਵਰਮੈਂਟ ਦਾ ਇਹ ਐਲਾਨ ਕਿ ਆਪ **੧੯ ਦਸੰਬਰ ੧੮੮੫**, ਨੂੰ ਮਰਗੋਈ ਵਿਖੇ ਚਲ ਬਸੇ, ਹੇਠ ਲਿਖੀਆਂ ਗਲਾਂ ਤੋਂ ਝੂਠਾ ਸਾਬਤ ਹੁੰਦਾ ਹੈ.—

(੧) ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਖਾਸ ਸੇਵਕਾਂ ਸਮੇਤ ਸਨ ੧੯੩੪ ਈਸਵੀ ਨੂੰ ਸਿਆਮ ਪਧਾਰੇ ਸਨ, ਹਜ਼ੂਰ ਦੀ ਸੇਵਾ ਵਿਚ ਸ੍ਰੀ "ਚਕਰਵਰਤੀ" ਜੀ ਦੇ ਸੁਮੇਤ ਇਨ੍ਹਾਂ ਪੰਗਤੀਆਂ ਦਾ ਲੇਖਕ (ਨਿਧਾਨ ਸਿੰਘ 'ਆਲਮ') ਵੀ ਮੌਜੂਦ ਸੀ। ਬੈਂਕੋਕ ਤੋਂ ਵਾਪਸ ਔਂਦੇ ਹੋਏ ਅਸੀਂ ਪੀਨਾਮ ਤੋਂ ਰੰਗੂਨ ਨੂੰ ਜਾਣ ਵਾਲੇ ਜ਼ਹਾਜ ਤੇ ਚੜੇ ਸਾਂ। ਜਹਾਜ ਰਸਤੇ ਵਿਚ ਮਰਗੋਈ ਬੰਦਰ ਤੇ ਅਟਕਿਆ ਸੀ। ਜਿਥੇ ਉਤਰ ਕੇ ਅਸਾਂ ਸਤਿਗੁਰਾਂ ਸਬੰਧੀ ਵਾਕਿਯਾਤ ਦੀ ਪੜਤਾਲ ਕਰਨ ਦਾ ਜਤਨ ਕੀਤਾ। ਬਾਹਰ ਬਸਤੀ ਵਿਚ ਰਹਿਣ ਵਾਲੇ ਇਕ ਭਾਈ ਵਧਾਵਾ ਸਿੰਘ ਨੇ ਸਾਨੂੰ ਹੇਠਾਂ ਲਿਖਿਆ ਬਿਆਨ ਦਿਤਾ।

ਮੇਰੀ ਉਮਰ ਐਸ ਵੇਲੇ ੭੦ ਦੇ ਕਰੀਬ ਹੈ, ਮੈਂ ਲਗ ਭਗ ੨੦ ਸਾਲਾਂ ਤੋਂ ਹੀ

ਝਖੜ ਝਾਗੀ ਮੀਹਬਰਸੈ ਭੀ ਗੁਰ ਦੇਖਣ ਜਾਈ । ੧੩।
ਸਮੁੰਦ ਸਾਗਰ ਹੋਵੈਬਹੁ ਖਾਰੀ, ਗੁਰ ਸਿੱਖ ਲੰਘ ਗੁਰੂ ਪਹਿਜਾਈ।
ਜਿਉਪ੍ਰਾਣੀ ਜਲਬਿਨਹੈ ਮਰਤਾ, ਤਿਉਸਿੱਖਗੁਰਬਿਨ ਮਰਜਾਈ। ੧
ਜਿਉਧਰਤੀ ਸੋਭਕਰੇ ਜਲਬਰਸੈ, ਤਿਉਸਿੱਖਗੁਰਮਿਲ ਬਿਗਸਾਈ।
ਸੇਵਕਕਾ ਹੋਇ ਸੇਵਕ ਵਰਤਾ, ਕਰਿਕਰਿ ਬਿਨਉ ਬੁਲਾਈ। ੧੭।
ਨਾਨਕਕੀ ਬੇਨੰਤੀ ਹਰਿਪਹਿ, ਗੁਰੁਮਿਲ ਗੁਰੁ ਸੁਖਪਾਈ। ੧੮।

* * * * * * * * * *

ਮਾਘ ਵਦੀ੧੦ਸੰ: ੧੯੩੭, ਅਨੁਸਾਰ, ੨੮ਫਰਵਰੀ੧੮੮੧ ਨੂੰ, ਸੰ: ਮੀਹਾਸਿੰਘਜੀ, ਪਿੰਡਸਰਹਾਲੀ ਵਾਲੇ ਸ੍ਰੀ ਸਤਿਗੁਰੂ ਰਾਮ-ਸਿੰਘਜੀਦੇ ਪ੍ਰਦੇਸਵਿਚ ਦਰਸ਼ਨਕਰਨਵਾਸਤੇ ਕਈਤਰਾਦੇ ਕਸ਼ਟ-ਸਹਾਰਕੇ ਮਰਗੋਈ(ਬਰਮਾ)ਪਹੁਚੇ, ਅਤੇ ਭੇਸਬਦਲਕੇ ਸਤਿਗੁਰੂ, ਜੀਦੇ ਨਿਵਾਸਅਸਥਾਨ ਵਾਲੇ ਬੰਗਲੇਦਾ ਦੋਹ ਸੰਤਰੀਆਦੀ ਨਿਗਾ ਬਚਾਕੇ ਜੰਗਲਾ ਟੱਪ ਰਹੇ ਹਨ।

* * * * * * * * * * *

*24th February, 1881. Sant Mihan Singh of village 'Sarhali', after lots of hardships went to pay homage and get any messages from Satguru Ji.*
*Here he is seen in disguise, climbing the fence, without the guards being aware.*

ਏਥੇ ਰਹਿੰਦਾ ਹਾਂ ਤੇ ਗਵਾਲਿਆਂ ਦਾ ਕੰਮ ਕਰਦਾ ਹਾਂ। ਮੈਂ ਇਕ ਸੌ ਸਾਲਾ ਪੰਗੀ (ਬ੍ਰਹਮੀ ਸਾਧੂ) ਤੋਂ ਜੋ ਇਤਫਾਕ ਨਾਲ ਅਜ ਏਥੇ ਨਹੀਂ ਹੈ, ਸ੍ਰੀ ਬਾਬਾ ਰਾਮ ਸਿੰਘ ਜੀ ਬਾਬਤ ਪੁਛਿਆ ਸੀ, ਉਸਨੇ ਦਸਿਆ ਕਿ ਉਹ ਬੜੀ ਸ਼ਕਤੀ ਵਾਲੇ ਪੁਰਸ਼ ਸਨ, ਉਹਨਾਂ ਦਾ ਦਰਸ਼ਨ ਕਰਕੇ ਚਿਤ ਨੂੰ ਠੰਢ ਪੈਂਦੀ ਸੀ। ਪਹਿਲੋਂ ਉਹਨਾਂ ਨੂੰ ਜੇਹਲ ਵਿਚ ਰੱਖਿਆ ਗਿਆ ਸੀ, ਪਰ ਪਿਛੋਂ ਸਮੁੰਦਰ ਦੇ ਕਿਨਾਰੇ ਇਕ ਬੰਗਲੇ ਵਿਚ ਠਹਿਰਾਇਆ ਗਿਆ। ਪਹਿਰਾ ਤਾਂ ਹੁੰਦਾ ਸੀ ਪਰ ਬਹੁਤੀ ਕਰੜਾਈ ਨਹੀਂ ਸੀ, ਇਕ ਦਿਨ ਮਹਾਰਾਜ ਜੀ ਪਹਿਰੇਦਾਰਾਂ ਦੀ ਨਜ਼ਰ ਤੋਂ ਬਚਕੇ ਕਿਤੇ ਗੈਬ ਹੋ ਗਏ। ਬੜਾ ਜਤਨ ਕਰਨ ਤੇ ਵੀ ਪਤਾ ਨ ਲਗ ਸਕਿਆ। ਇਤਫਾਕ ਨਾਲ ਜੇਹਲ ਵਿਚ ਇਕ ਡੋਗਰੇ ਕੈਦੀ ਦੀ ਅਚਾਨਕ ਮੌਤ ਹੋ ਗਈ। ਉਸਦਾ ਨਾਮ ਵੀ ਰਾਮ ਸਿੰਘ ਸੀ, ਸਰਕਾਰ ਨੇ ਉਸਦੀ ਮੌਤ ਤੋਂ ਫਾਇਦਾ ਉਠਾਇਆ ਤੇ ਉਸਨੂੰ ਕੂਕਿਆਂ ਦਾ ਗੁਰੂ ਪ੍ਰਸਿੱਧ ਕਰਕੇ ਤਨਾਸਰਮ ਵਿਖੇ ਸਸਕਾਰ ਦਿਤਾ। ਓਥੇ ਉਹਨਾਂ ਦੇ ਨਾਉਂ ਦੀ ਸਮਾਧ ਬਣਾ ਦਿਤੀ। ਅਸਲ ਵਿਚ ਏਹ ਸਾਰਾ ਰਾਜਸੀ ਫਰੇਬ ਸੀ।

ਸਹੀ--ਵਸਾਵਾ ਸਿੰਘ ਗੁਵਾਲਾ ਮਰਗੋਈ।

(੨) ਸ੍ਰ: ਆਲਮ ਸਿੰਘ ਜੀ ਐਸ. ਡੀ. ਓ. ਡਸਕਾਂ (ਪੰਜਾਬ) ਨੇ ਸਤਿਗੁਰੂ ਜੀ ਦੀ ਮੌਤ ਸਬੰਧੀ ਸ੍ਰਕਾਰੀ ਐਲਾਨ ਦੇ ਖੰਡਨ ਵਿਚ "ਸਤਿਜੁਗ" ੧੫ ਪੋਹ ਬਿ: ਵਿਚ ਇਹ ਬਿਆਨ ਪ੍ਰਕਾਸ਼ਤ ਕਰਵਾਇਆ ਸੀ ਕਿ ਉਸਨੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਬਰਮ੍ਹਾ ਦੇ ਸ਼ੈਹਰ ਮੌਲਮੀਨ ਵਿਖੇ ਸੰਨ ੧੯੯੦ ਨੂੰ ਕੀਤੇ ਸਨ, ਅਤੇ ਉਹਨਾਂ ਨੇ ਸੂਦਾਰ ਸਾਹਿਬ ਨੂੰ ਵਡੇ ਆਦਮੀ ਹੋਣ ਦਾ ਵਰ ਬਖਸ਼ਿਆ ਸੀ। ਸ੍ਰ. ਆਲਮ ਸਿੰਘ ਨੇ ਆਪਣੇ ਬਿਆਨ ਵਿਚ ਗੌਰਮਿੰਟ ਨੂੰ ਚੈਲੰਜ ਕੀਤਾ ਸੀ ਕਿ ਉਹ ਇਸ ਬਿਆਨ ਦੀ ਤ੍ਰਦੀਦ ਕਰੇ, ਪਰ ਸਰਕਾਰ ਵਲੋਂ ਕੋਈ ਤ੍ਰਦੀਦ ਨਾ ਕੀਤੀ ਗਈ।

ਪ੍ਰਮਾਣ ਤਾਂ ਹੋਰ ਵੀ ਬਹੁਤ ਹਨ ਪਰ ਵਧਾ ਦੇ ਭੈ ਕਾਰਣ ਦਿੱਤੇ ਨਹੀਂ ਜਾ ਸਕਦੇ।

## ਪੰਥਕ ਰੀਤ

ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦਾ 'ਪ੍ਰਲੋਕ ਗਮਨ ਸ੍ਰੀ ਭੈਣੀ ਸਾਹਿਬ ਵਿਖੇ ਜਿਲਾ ਲੁਧਿਆਣਾ, ੨੨ ਅਗੱਸਤ ੧੯੫੯ ਈਸਵੀ, ਵਿਚ ਹੋਇਆ' ਅਤੇ ਸਤਿਗੁਰੂ ਜਗਜੀਤ ਸਿੰਘ ਜੀ ਗੁਰ ਗੱਦੀ ਤੇ ੧੦ ਸਤੰਬਰ ਨੂੰ ਸ਼ਸ਼ੋਭਤ ਹੋਇ, ਲਖਾਂ ਦੀ ਗਿਣਤੀ ਵਿਚ ਸੰਗਤਾਂ ਹਾਜਰ ਸਨ, ਉਸ ਦਿਨ ਤੋਂ ਹੀ ਮਾਨੋਂ ਉਸੀ ਤਰਾਂ ਨਾਮ ਸਿਮਰਨ ਦੀ ਚਾਲ ਚਲੀ ਆ ਰਹੀ ਹੈ। ਇਤਿਹਾਸਕ-ਦਿਨ ਤਿਉਹਾਰ ਓਸੇ ਤਰਾਂ ਹੀ ਮਨਾਏ ਜਾ ਰਹੇ ਹਨ। ਮਰਯਾਦਾ ਵਿਚ ਕੋਈ ਫਰਕ ਨਹੀਂ ਔਣ ਦਿਤਾ, ਤੇ ਨਵੀਂ ਵਿਉਂਤ ਵਿਚ ਨਾਮਧਾਰੀ ਨਵ ਯੁਵਕਾਂ ਦੇ ਵਿੱਦਯਾ ਜਥੇ ਕੰਮ ਕਰਨੇ, ਤੇ ਇਨ੍ਹਾਂ ਵਿਚ ਗੁਰਮਤਿ ਦੇ ਅਸੂਲਾਂ ਨੂੰ ਦ੍ਰਿੜ ਕਰਨ ਦਾ ਸਾਹਸ ਪੈਦਾ ਕਰਨਾ ਅਤੇ ਨਾਮ ਦਾ ਪਿਉਂਦੇ-ਰਸ, ਭਰਨਾ, ਆਦਿਕ, ਉਗਦੀ ਪਨੀਰੀ ਨੂੰ ਉੱਨਤ ਕਰਨ ਦਾ ਮਹਾਨ ਸੁੰਦਰ ਤਰੀਕਾ ਹੈ, ਜੋ ਅਕਸਰ ਐਸੀਆਂ ਪਵਿੱਤ੍ਰ ਹਸਤੀਆਂ 'ਮਹਾਂ-ਪੁਰਖਾਂ ਵਿਚੋਂ ਹੀ ਉਗਮ ਸਕਦਾ ਸਕਾ ਹੈ।



"ਯਾਦ"

* *** * * *

ਆਸੁਣ ਡਾਹਕੇ ਕੰਵਲ ਪੰਖੜੀ, ਜਲ ਪਰ ਘਰੁ ਬਣਾਇਆ ਹੈ,।
ਅੱਠੋ ਪਹਿਰ ਸੁਮਾਧੀ ਲਾਕੇ, ਮਾਤਿ ਸ਼ੰਕਰਨੂੰ ਪਾਇਆ ਹੈ।
ਚਾਰੋ ਤਰਫ ਗਿਆਨਦੇ ਦੀਪਕ, ਕਰ ਰਹੇ ਨੂਰ ਸੁਵਾਇਆਹੈ।
ਐਰਾਵਤ ਲੈ ਹਾਰ ਪੁਸ਼ਪਦੇ, ਸੁੰਡ ਉਪਰਨੂੰ ਚਾਇਆ ਹੈ।
ਬਿਸ਼ਨ ਪੁਰੀਤੋ ਪ੍ਰਗਟ ਹੋ ਕੇ, ਬਿਸ਼ਨ ਪੁਰੀ ਮੁੜਿ ਜਾ ਵਸਿਯੋ,।
"ਕੰਵਲ"ਦਾ ਮੂਹੜਾ ਡਾਹਬੈਠੋ, ਬੈਕੁੰਠ ਲਹਿਰ ਵਿਚ ਜਾ ਰਸਿਯੋ।।

* * * * ←——————* * * *

========== "ਕੰਵਲ"

## ਸੰਗੀਤ :

ਭਾਰਤ ਵਰਸ਼ ਦਾ ਖਾਸ ਅੰਗ ਅਤੇ ਕੇਂਦਰ-ਅਸਥਾਨ ਸੀ-ਹੈ, ਜਿਥੇ ਲਖਾਂ ਵਰਿਆਂ ਤੋਂ ਸੰਗੀਤ ਕਲਾ ਚਲੀ ਆ ਰਹੀ ਹੈ। ਸੰਗੀਤ ਵਿਦਵਾਨਾਂ ਨੇ ਇਸ ਵਿਦਿਆ ਨੂੰ ਸਥਿਰ ਰਖਣ ਲਈ ਅਨੇਕਾਂ ਗਰੰਥਾਂ ਦੀ ਰਚਨਾ ਕੀਤੀ, ਪਰ ਅਜ ਕਲ ਦੇਖਣ ਵਿਚ ਆ ਰਿਹਾ ਹੈ ਕਿ ਬਿਨਾਂ ਨਾਮਧਾਰੀ ਪੰਥ ਦੇ ਗੁਰਮਤਿ ਸੰਗੀਤ ਕਿਤੇ ਘਟ ਹੀ ਨਜ਼ਰ ਪੈਂਦਾ ਹੈ। ਲੋਕ ਮਨ ਮਾਨੀਆਂ-ਸ਼ਸਤ੍ਰ ਹੀਣ ਤਰਜਾਂ ਨੂੰ ਅਗੇ ਲਿਆ, ਅਸਲ ਸੰਗੀਤ ਕਲਾ ਨੂੰ ਭੁਲਦੇ ਜਾ ਰਹੇ ਹਨ। ਕਿਉਂਕਿ ਸੰਗੀਤ ਵਿੱਦਿਆ ਬਿਨਾਂ ਗੁਰੂ ਤੋਂ ਸਿਖੀ ਨਹੀਂ ਜਾ ਸਕਦੀ, ਪਰ ਪੈਸੇ ਕਮੌਣ ਦੇ ਲਾਲਚੀ ਬਿਨਾਂ ਹੀ ਇਸ ਖੇਚਲ ਤੋਂ ਕੰਮ ਰੇੜ੍ਹ ਰਹੇ ਹਨ। ਅਜ ਕਲ ਨਵੇਂ ਢੰਗ ਦਾ ਕੀਰਤਨ ਦੇਖਣ ਵਿਚ ਆਉਂਦਾ ਹੈ, ਜਿਵੇਂ ਕਿਸੇ ਮਰਗ ਤੇ ਬੁੜ੍ਹੀਆਂ ਦੇ ਕੀਰਨੇ, ਇਹ ਕੇਵਲ ਗੁਰੂ ਹੀਣ ਅੰਜਾਣ ਬੰਦਿਆਂ ਦੇ ਹੀ ਕੰਮ ਹਨ, ਅਤੇ ਸਰੋਤੇ-ਪਰਜਾ ਵੀ ਏਸੇ ਰਾਹ ਹੀ ਮੁੜ ਰਹੀ ਹੈ, ਹਾਲਾਂ ਕਿ ਸਾਡੀ ਗੁਰਬਾਣੀ ਸੰਗੀਤ ਕਲਾ, ਤੇ ਕਾਵ ਕਲਾ ਨਾਲ ਭਰਪੂਰ ਹੈ, ਜਿਸਤੇ ਕੋਈ ਸਭਾ ਸੁਸੈਟੀ ਪੰਥ ਧਿਆਨ ਨਹੀਂ ਦੇ ਰਹੇ, ਏਸੇ ਨਿਘਰ ਦੀ ਜਾ ਰਹੀ ਮਰਯਾਦਾ ਨੂੰ ਸੁਰਜੀਤ ਕਰਨ ਹਿਤ ਹੀ, ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ੧੯੩੩ ਈ: ਅੱਸੂ ਵਿਚ "ਗੁਰਮਤਿ ਸੰਗੀਤ ਸਮੇਲਨ" ਕੀਤਾ ਸੀ। ਜਿਸਦਾ ਮੁਖਿ ਵਿਸ਼ਾ ਸੀ, ਗੁਰਬਾਣੀ ਵਿਚੋਂ ਜਿਸ ਰਾਗ-ਤਾਲ ਦਾ ਸਬਦ ਹੋਵੇ ਉਸੀ ਰਾਗ-ਤਾਲ ਵਿਚ ਗਾ ਕੇ ਗਵੈਯਾ ਸੁਣਾਵੇ, ਤੇ ਇਸਨੂੰ ਪਰਖਣ ਲਈ ਹੇਠ ਲਿਖੇ ਚਾਰ ਜੱਜ ਨੀਯਤ ਕੀਤੇ ਸਨ :—

(੧) ਭਾ: ਸ: ਭਾ: ਕਾਹਨ ਸਿੰਘ ਜੀ ਨਾਭਾ, (੨) ਭਾ: ਮੁਕੰਦ ਸਿੰਘ ਜੀ ਰਈਸ ਸਿਮਲਾ (੩) ਸੰਤ ਹੀਰਾ ਸਿੰਘ ਜੀ, ਰਾਗੀ ਲੰਮੇ ਜਗੀਰ, (੪) ਬ੍ਰ: ਨਿਹਾਲ ਸਿੰਘ ਜੀ, ਪਟਿਆਲਾ।

## ਇਨਾਮ :

ਸਤਿਗੁਰੂ ਜੀ ਵਲੋਂ ਅੱਵਲ ਰਹਿਣ ਵਾਲੇ ਰਾਗੀ ਨੂੰ ਬਹੁਤ ਵਧੀਆ ਘੋੜੀ ਤੇ ਪੰਜ ਸੌ ਰੁਪਿਆ। ਦੂਜੇ ਨੰਬਰ ਨੂੰ ਪੱਚੀ ਸੇਰ ਪੱਕਾ ਦੁੱਧ ਦੇਣ ਵਾਲੀ ਸੂਈ ਹੋਈ ਮੱਝ ਤੇ ਢਾਈ ਸੌ ਰੁਪਿਆ। ਤੀਸਰੇ ਦਰਜੇ ਨੂੰ (੧) ਗਊ ਮਿੰਟ ਗੁਮਰੀ ਨਸਲ ਦੀ-ਜੋ ਦਿਨ ਵਿਚ ਤਿੰਨ ਵੇਰ ਚੋਈ ਜਾਂਦੀ ਸੀ। ਨਾਲ ਇਕ ਸੌ ਰੁਪਿਆ, ਅਤੇ ਹੋਰ ਜਿਨਿਆਂ ਰਾਗੀਆਂ ਨੇ ਉਪਰ ਲਿਖੀ ਮਰਯਾਦਾ ਅਨੁਸਾਰ ਰਾਗ ਸੁਣਾਇ ਸਭ ਨੂੰ ਇਕ ਇਕ ਵਧੀਆ ਦੁਧਧਾਰੂ ਗਊ, ਤੇ ਆਉਣ ਜਾਣ ਦਾ ਖਰਚ-ਭਾੜਾ, ਸਿਰੋ ਪਾ, ਆਦਿ ਦੇ ਕੇ ਸਨਮਾਨਿਆ, ਐਸੇ ਅਨੇਕਾਂ ਉਦਾਹਰਣ ਹਨ ਜੋ ਕਿਸੇ ਹੋਰ ਪੁਸਤਕ ਪੰਨਿਆਂ ਤੇ ਦਰਸਾਇ ਜਾਣਗੇ ਜਿਵੇਂ ਲਖਾਂ ਰੁਪਏ ਧਨ ਖਰਚ ਹੋਇਆ ਹੈ।

ਇਹ ਹੈ ਸੰਖੇਪ ਨਾਲ ਇਸ ਘਰ ਦੀ ਰੀਤੀ ਜੋ ਅਜ ਤਾਂਈਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੀ ਛੱਤ੍ਰ ਛਾਇਆ ਹੇਠ ਇਕ ਸਾਰ ਚਲੀ ਆ ਰਹੀ ਹੈ ਘਰੋਗੀ ਪੰਥ

ਭਾਵੇਂ ਕਿਨੇਂ ਥਣਾ ਲਦੇ ਜਾਣ ਪਰ, **ਗੁਰੂ ਨਾਨਕ ਸੰਪ੍ਰਦਾਈ ਇਹੁ "ਨਾਮਧਾਰੀ ਪੰਥ" ਹੀ ਹੈ।**

**ਅੰਤ—ਸਵੈਯਾ:—**

ਪ੍ਰਦੇਸ ਗਏ ਜਬ ਗੁਰੂ ਰਾਮ ਸਿੰਘ, ਲੀਨ ਸੁੰਭਾਲ ਗੁਰੂ ਹਰੀ ਪੰਥਾਂ ॥
ਗਏ ਸਿਧਾਰ ਪ੍ਰਲੋਕ ਗੁਰੂ ਹਰੀ. ਗੁਰ ਪ੍ਰਤਾਪ ਪੜ੍ਹੀ ਇਹੁ ਸੰਥਾਂ ॥
ਅਨਕ ਵਰਣ ਕਰਿ ਸਾਂਝੀ ਵਾਲਤਾ, ਨਾਸ ਕੀਏ ਸਭ ਪੰਨ ਕੇ ਹੰਤਾ ॥
ਸਚ ਖੰਡ ਪਿਆਨ ਕੀਯੋ ਗੁਰ ਪੂਰਣ, ਤੂਰਣ ਗੁਰੂ ਜਗਜੀਤ ਮਹੰਤਾ ॥

**—ਇਤਿ—**

ਨੋਟ:— ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੇ ਉਲੀਕੇ ਪਰੋਗਰਾਮਾਂ ਅਨੁਸਾਰ ਸਿਤਗੁਰੂ ਰਾਮ ਸਿੰਘ ਜੀ ਮਹਾਰਾਜ ਦੀ "ਪ੍ਰਦੇਸ-ਗਵਨ-ਸ਼ਤਾਬਦੀ" ਜੋ ੧੯੭੨ ਈਸਵੀ ਜਨਵਰੀ ੧੮ ਨੂੰ ਹੈ,-ਭਾਵ ਸਤਿਗੁਰੂ ਰਾਮ ਸਿੰਘ ਜੀ ਨੂੰ ਪ੍ਰਦੇਸ ਗਮਨ ਕੀਤਿਆਂ ਪੂਰਾ ਸੌ ਸਾਲ (੧੦੦) ਹੋਇਆ।

ਈਸਟ ਅਫਰੀਕਨ ਨਾਮਧਾਰੀ ਸੰਗਤ, ਅਤੇ ਇੰਗਲੈਂਡ ਦੀ ਨਾਮਧਾਰੀ ਸੰਗਤ ਨੇ ਇਸ ਮੌਕੇ ਤੇ ਭਾਰੀ ਸਮਾਰੋਹ ਨਾਲ ਇਹ ਦਿਨ ਮਨੌਣ ਦਾ ਨੀਯਤ ਕੀਤਾ ਹੈ, ਅਤੇ ਹੋਰ ਭੀ ਜਿਥੇ ਜਿਥੇ ਨਾਮਧਾਰੀ ਕੇਂਦਰ ਹਨ ਉਦਮ ਹੋ ਰਿਹਾ ਹੈ। ਭਾਰਤ ਵਿਚ ਤਾਂ ਬਹੁਤ ਵਡੇ ਪੈਮਾਨੇ ਤੇ ਤਿਆਰੀਆਂ ਹੋ ਰਹੀਆਂ ਹਨ, ਪਰ ਬਾਹਰਲੇ ਦੇਸ਼ਾਂ ਵਿਖੇ ਸੰਗਤ ਦੀ ਸੰਖਿਆ ਅਨੁਸਾਰ ਹੀ ਜਿਨਾ ਬਣੇ ਸਰੇਗਾ ਕੀਤਾ ਜਾਵੇਗਾ।



ਪ੍ਰੋ, ਐਸ, "ਕੰਵਲ"

ਸੁੰਦਰ ਪ੍ਰਿੰਟਿੰਗ ਪ੍ਰੈਸ, ੬ ਟੂਟੀ ਪਹਾੜ ਗੰਜ, ਨਵੀਂ ਦਿੱਲੀ-੫੫।



ਸੁਰਗਵਾਸੀ, ਸੂਬਾ, ਲਾਲਸਿੰਘ ਜੀ।

ਈ: ਅ: (ਕੀਨੀਆ) ਵਿਚ ਸਭਤੋ ਪਹਿਲੇ ਤੇ ਨਾਮਧਾਰੀ ਸੰਗਤਨੂੰ ਕੈਮ ਰਖਣਵਾਲੇ, ਸ੍ਰੀ ਸਤਿਗੁਰੂ ਪ੍ਰਤਾਪਸਿੰਘਜੀ ਮਹਾਰਾਜਤੋ ਵਰੋਸਾਇ ਹੋਏ "ਸੂਬਾ" ਲਾਲਸਿੰਘਜੀ ਸਨ। ਭਾਵੇ ਹੋਰਵੀ ਕਈ ਸੱਜਣ-ਨਾਮਧਾਰੀ ਕਾਰੋਬਾਰਦੇ ਕਾਰਣ ਭਾਰਤਤੋ ਅਫਰੀਕਾ ਆਏਹੋਏ, ਪੰਥ ਨਾਲ ਹਿਤਰਖਦੇ ਸਨ, ਪਰ, ਸਿੱਧੀ ਦਸਤਾਰ ਤੇ ਰਹਿਤ ਮ੍ਰਯਾਦਾਵਾਲੇ, ਇਹ ਇਕਹੀਸਨ।

ਜਦਤੋ ਸਤਿਗੁਰੂ ਪ੍ਰਤਾਪਸਿੰਘਜੀ ਮਹਾਰਾਜਨੇ ਇਨਾਹਨੂੰ "ਸੂਬਾ" ਪਦਵੀ ਨਾਲ ਸਨਮਾਨਿਆਂ ਓਦੋਂਤੋ ਇਨਾਹ ਦੀ ਬਿਰਤੀ ਸਤਿ-ਕਰਮ-ਭਜਨ, ਵਿਚ ਬਦਲਗਈ (ਪਲ ਗਈ) ਤੇ ਸੂਬਾਜੀਨੇ ਅਪਣੇ ਘਰਦੇ ਪਲਾਟ ਵਿਚੋਹੀ ਇਕ ਕਮਰਾ ਖ਼ਿਸਪੰਥ ਹਿਤ ਭੇਟਾ ਕਰਦਿਤਾ, ਅਤੇ ਇਸਵਿਚ, ਗੁਰੂ ਗ੍ਰੰਥਸਾਹਿਬਜੀਦਾ ਪ੍ਰਕਾਸ਼ ਹੁੰਦਾਤੇ, ਸੰਗਤਦਾ ਹਰਐਤਵਾਰਸੁਵੇਰੇ ਸ੍ਰੀ ਆਸਾਜੀ ਦੀ ਵਾਰਦਾ ਕੀਰਤਨ, ਅਤੇ ਸ੍ਰਾਮਨੂੰ ਦੀਵਾਨ ਸਜਦਾ। ਜਿਸਦਿਨ ਕੋਈ ਗੁਰਪੁਰਬ ਮਨਾਇਆਜਾਦਾ, ਉਸਦਿਨ ਕਮਰੇਤੋਬਾਹਰ

ਬੇਹੜੇਵਿਚ ਚਾਨਣੀਲਾਕੇ ਦੀਵਾਨ ਕੀਤਾਜਾਂਦਾ ਤੇ ਸੁਮਾਪਤੀ ਉਪ੍ਰੰਤ ਗੁਰੂਕ ਲੰਗਰ ਵਰਤਦਾ। ਇਹ ਵਿਓਹਾਰ ਤਕਰੀਬਨ ੨੫-੩੦ਸਾਲਚਲਦਾ ਰਿਹਾ

ਅੰਤ ਸਤਿਗੁਰੂ ਪ੍ਰਤਾਪਸਿੰਘਜੀ ਮਹਾਰਾਜ ਦੇ੧੯੫੩ਈਃ ਦੇ ਦੌਰੇਸਮੇ ਪੰਥ ਵਿਚ ਸੰਗਤਦਾ ਪ੍ਰਭਾਉਬਹੁਤਾ ਜਿਆਦਾ ਹੋਣਕਾਰਣ ੧ ਕੁਮੇਟੀ ਬਣਾਈਗਈ ਤੇ ਸੰਸਥਾਦਾ ਨਾਮ ਰੱਖਿਆਗਿਆਃ-

"ਈਸਟ ਅਫਰੀਕਨ ਨਾਮਧਾਰੀ ਸੰਗਤ"
* * * * * * * * * * * * * * * * * * * * * * * * * *

ਇਸਨੂੰ ਰਜਿੱਸਟਰ ਕੀਤਾਗਿਆ, ਅਤੇ ਏਸੇ ਹੀ ਨਾਮਤੇ ਸਿੱਖ ਕਲੌਨੀ - ਨਗਾਰਾ, ਵਿਖੇ ਪਲਾਟ ਖ੍ਰੀਦਕੇ ਬਿਲਡਿੰਗ ਤਿਆਰ ਕੀਤੀ ਜਿਸਦਾਨਾਮਹੈ

ਨਾਮਧਾਰੀ ਧਰਮ ਸਾਲਾ
ਘਘਘਘਘਘਘਘਘਘਘਘਘਘਘਘਘ

ਹੁਣ ਏਥੇ ਦੀਵਾਨ ਸਜਦੇ ਹਨ।

ਸੂਬਾ ਲਾਲਸਿੰਘਜੀਦਾ ਕਾਰੋਬਾਰ ਸਤਿਗੁਰੂ ਦੀ ਕਿਰਪਾ-ਨਾਲ ਹੁਮੇਸ਼ ਚੜ੍ਹਦੀਆਕਲਾ ਵਿਚ ਰਿਹਾ ਤੇ ਹੁਣਬੀ ਚੁਲਰਿਹਾਹੈ। ਸੂਬਾ ਜੀਦੇ ੪ਸਪੁੱਤਰ ਹਨ ੧ਭਾਰਤ ਵਿਚ ਤੇ ੩ ਈਃ ਅਫਰੀਕਾ ਵਿਚ।

ਹੁਣ ਭਾਵੇ ਸੂਬਾਜੀ ਸਾਥੋ ਦੇਹਦਾ ਓਹਲਾ ਕਰਗਏ ਹਨ, ਪਰ, ਓਹਨਾਦੀ ਇਸ ਸੰਸਥਾ ਹਿਤ ਕੀਤੀਹੋਈ ਕੁਰਬਾਨੀਨੂੰ ਪੰਥ ਹੁਮੇਸ਼ ਯਾਦ ਰਖੇਗਾ।

"ਕੰਵਲ"

---

* * * * * * * * * * * * * * *

ਸ੍ਰੀ ਸਤਿਗੁਰੂ ਰਾਮਸਿੰਘ, ਜੀ, ਪ੍ਰਦੇਸ ਗਮਟ, ਸਤਾਬਦੀ ਸਮਿਤੀ,
ਨੈਰੋਬੀ, (ਕੀਨੀਆ)



ਸੰਤ, ਅੰਮਰਸਿੰਘ ਜੀ, ਦੇਓਗਨ,
ਮੀਤ, ਪ੍ਰਧਾਨ।



ਸੰਤ, ਸਹਾਵਾਸਿੰਘ ਜੀ,
* ਪ੍ਰਾਪੇਗੰਡਾ, ਸਕੱਤਰ,

ਇਹ ਗਰੁੱਪ ਫੋਟੋ, ਸ੍ਰੀ ਸਤਿਗੁਰੂ ਪ੍ਰਤਾਪਸਿੰਘਜੀ ਮਹਾਰਾਜਦੇ ੧੯੫੯ਈਃ ਦੇ ਦੌਰੇਦੀ ਸੁਵਾਗਤ ਕੁਮੇਟੀ ਦਾ ਦ੍ਰਿੱਸ਼ ਹੈ, ਜੋ ਉਸ ਸਮੇ ਸੂਬਾ, ਲਾਲਸਿੰਘ ਜੀਦੀ ਸਰਪ੍ਰਸੱਤੀਹੇਠ ਕੈਮ ਕੀਤੀਗਈਸੀ।

ਇਸ ਵਿਚ ਖਬਿਓ ਸੱਜੇਨੂੰ ਹੇਠ ਬੈਠੇਃ-

ਸੰਃ ਤੇਜਾਸਿੰਘਜੀ, ਸੰਃ ਅਤਰੁਸਿੰਘਜੀ, ਸੰਃ ਵਾਸਦੇਵਘਿੰਜੀ।

ਕੁਰਸੀਆ ਤੇ ਬੈਠੇ ਃ-

ਸੰਃ ਹਰਨਾਮਸਿੰਘਜੀ, ਸੰਃ ਪੀ, ਐਸ, ਕੰਵਲ", ਸੰਃ ਗੁਰਬਚਨਸਿੰਘਜੀ ਸ੍ਰੀ ਸੂਬਾ ਲਾਲਸਿੰਘਜੀ, ਸੰਃ ਅੰਮਰਸਿੰਘਜੀ( ਦਿਉਗਣ )ਸੰਃ ਜਸਵੰਤ-ਸਿੰਘਜੀ( ਕਲ੍ਹਾ ) ਸੰਃ ਸੋਹਣਸਿੰਘਜੀ।

ਖੜੀ ਪਾਲੀ ਵਿਚਃ-

ਸੰਃ ਸੰਤਸਿੰਘਜੀ, ਸੰਃ ਜੈਸਿੰਘਜੀ, ਸੰਃ ਹਰਭਜਨਸਿੰਘਜੀ, ਸੰਃ ਰਘਬੀਰ ਸਿੰਘਜੀ, ਸੰਃ ਸੁਰਤਸਿੰਘਜੀ, ਸੰਃ ਗੁਰਬਚਨਸਿੰਘਜੀ, ਸੰਃ ਜੋਗਿੰਦਰ-ਸਿੰਘ ਜੀ, ਸੰਃ ਨ ਲਸਿੰਘਜੀ, ਢੇਰੀਆ )ਸੰਃ ਬਿਸ਼ਨਸਿੰਘਜੀ।

ਦੂਜੀ ਪਾਲੀ ਵਿਚ ਖੜੇਃ-

ਸੰਃ ਹਰਨਾਮਸਿੰਘਜੀ, ਸੰਃ ਹਰੀਸਿੰਘਜੀ, ਸੰਃ ਸੁਹਾਵਾਸਿੰਘਜੀ, ਸੰਃ ਸਰਵਣਸਿੰਘਜੀ ਸੇਖੀ, ਸੰਃ ਰਾਮਸਿੰਘਜੀ, ਸੰਃ ਹਜਾਰਾਸਿੰਘਜੀ।

========*******=======

ਇਹ ਫੋਟੋ ਨਾਮਧਾਰੀ ਇਸਤ੍ਰੀਸਭਾ ਨੈਰੋਬੀ (ਕੀਨੀਆ)ਦਾ ਦ੍ਰਿਸਹੈ। ਇਸ ਸਭਾਦੀ ਸਥਾਪਨਾ ਸ੍ਰੀ ਸਤਿਗੁਰੂ ਪ੍ਰਤਾਪਸਿੰਘਜੀ ਦੇ ਹੁਕਮ ਅਨੁਸਾਰ, ੧੯੫੫, ਈਃ, ਵਿਚ ਹੋਈ। ਸਭਾਦੀ ਜਥੇਦਾਰ, (ਪ੍ਰਧਾਨ)ਬੀਃਹਰਜਿੰਦਰਕੌਰ ਤੇ ਸਕੱਤ੍ਰ ਦੀ ਸੇਵਾ ਬੀਃਨਰਿੰਦ੍ਰਕੌਰ, ਸਪੁੱਤ੍ਰੀ, ਸੰਤ ਸੂਰਤਸਿੰਘਜੀ, ਅਤੇ, ਸੁਪੱਤਨੀ, ਸੰਤ ਜਸਵੰਤਸਿੰਘਜੀ, ਕੱਲ੍ਹਾ, ਨੂੰ ਸੌਂਪੀ ਗਈ।

ਇਸ ਇਸਤ੍ਰੀ ਸਭਾਨੇ, ਸਤਿਗੁਰੂ ਰਾਮਸਿੰਘਜੀਦੇ ਸਚੇਪ੍ਰਚਾਰ ਦਾ, ਢੰਡੋਰਾ ਘਰ-ਘਰ ਪਹੁਚਾਇਆ ਤੇ ਕਈ ਉਲਝਣਾ ਜੋ ਨਾਮਧਾਰੀ, ਪੰਥ ਵਿਰੁੱਧ(ਝੂਠਾਪ੍ਰਚਾਰ ਕਰਕੇ)ਅਨਜਾਣ ਲੋਕਾਂਵਲੋਂ, ਪਾਈਆਂਗਈਆਂ ਸਨ, ਓਹ ਇਸ ਇਸਤ੍ਰੀ-ਸਭਾਨੇ ਹਰਵੀਰਵਾਰ, ਹਰ ਗੁਰਪੁਰਬਾ ਤੇ, ਨਾਮਧਾਰੀ ਧਰਮਸ਼ਾਲਾ ਵਿਚ ਸਤਿਸੰਗ ਕਰਕੇ ਸੁਲਝਾਏ। ਜਿਸਦਾਫਲ-ਸਰੂਪ ਅਜ ਹਰੇਕ ਇਸਤ੍ਰੀਦੇ ਦਿਲਵਿਚ ਨਾਮਧਾਰੀਪੰਥ ਹਿਤ ਸ਼ਰਧਾਹੈ,

ਇਸ ਪ੍ਰਚਾਰ ਸਦਕਾਹੀ ਅਜ ਹਰੇਕ ਸਤਿਸੰਗਣਦੇ ਨਾਮਧਾਂਰੀ ਬਾਣਾ(ਉਜਲਾ-ਸੁਫੈਦ)ਤੇ ਚੂੜੀਦਾਰ ਘੁਟਮੇ ਪਹੁਚੇਦੀ ਸੁੱਥਣ ਆਦਿਦਾ, ਪਹਿਨਣਾ ਤੇ ਸੋਧ, ਮ੍ਰਯਾਦਾਵਿਚ ਰਹਿਣਾ ਹੁਣ ਤਕ ਰਿਵਾਜਹੈ।

ਹੁਣ ਬੀ ਇਸ ਇਸਤ੍ਰੀਸਭਾਤੇ ਸ੍ਰੀ ਸਤਿਗੁਰੂ ਜਗਜੀਤਸਿੰਘਜੀ, ਮਹਾਰਾਜਦੀ ਬੜੀ ਕਿਰਪਾ ਹੈ।

"ਕਵਲ"

*****=========*****

## DONORS

1. M/s. Afro Business Machines ....................1,700/–
2. Sri. Amar Singh (Dewgan)..........................1,500/–
3. Sri..Sahawa Singh (Bhamra)........................1,500/–
4. Mr. Lal Singh (Dherian)..............................1,000/–
5. Sri. Sikh Temple Makindu...........................1,000/–
6. Mr. Harnam Singh (Lotay)...........................1,000/–
7. M/s. P.S. Matharu & Sons...........................1,000/–
8. Sri. Jaswant Singh (Kalha)..........................1,000/–
9. Mr. Mangal Singh Bansal (Watchmaker)..........1,000/–
10. M/s. Jagat Singh Matharu & Sons.................1,000/–
11. Sri.Gurcharan Singh (Treaurer)..................... 500/–
12. Sr. Manjit Singh (Pres. of Sewak Jatha)......... 500/–
13. Sri. Kuldip Singh Sat Bachan Singh............... 500/–
14. Sri. Kuldip Singh Harjinder Kowr.................. 500/–
15. Mr. Raunk Singh (Lotay)............................. 500/–
16. Mr. Harbhajan Singh (Sembi)....................... 500/–
17. Mr. Raghbir Singh (Kuka)............................ 500/–
18. Mr. Sadhu Singh (Virdi)............................. 250/–
19. Mr. Gurdial Singh (Adekali)........................ 250/–
20. Mr. Pritam Singh (Mataru).......................... 101/–
21. Mr. Sri. P.S. & H.S. Kanwal........................1,100/–



ਦਰਵਾਜਾ(ਗੇਟ)

* * * * * * * * * * * * *

=======

ਈਸਟ ਅਫਰੀਕਨ ਨਾਮਧਾਰੀ ਸੰਗਤ ਨੈਰੋਬੀ(ਕੀਨੀਆ) ਵਲੋਂ ਸ੍ਰੀ ਸਤਿਗੁਰੂ ਪ੍ਰਤਾਪਸਿੰਘਜੀ, ਮਹਾਰਾਜਦੇ੧੯੫੯ਈ: ਦੇ ਈਸਟ ਅਫਰੀਕਾਦੇ ਦੌਰੇ ਸਮੇ ਨਾਮਧਾਰੀ ਧਰਮਸ਼ਾਲਾ ਦੇ ਬੂਹੇ ਅੱਗੇ ਬਣਾਇਆ ਗਿਆ ਸੁਵਾਗਤੀ ਦਰਵਾਜਾ।

ਚਿਤ੍ਰਕਾਰ,
ਸੂ: ਹਰੀਸਿੰਘ(ਬਾਸਲ)

---

* * * * * * * * * *

============



ਭਾਰਤ ਵਿਚ ਬ੍ਰਿਟਿਸ਼ ਸੱਤਾ ਦੀਆਂ ਜੜ੍ਹਾਂ ਪੁੱਟਣ ਲਈ
ਸਵਤੰਤ੍ਰਤਾ ਸੰਗਰਾਮ ਦਾ ਪ੍ਰਿਥਮ **ਧਵਜ** ਜੋ ਸ੍ਰੀ ਸਤਿਗੁਰੂ
ਰਾਮ ਸਿੰਘ ਜੀ ਮਹਾਰਾਜ ਨੇ ੧ ਵਿਸਾਖ ਸੰਮਤ ੧੯੧੪
ਮੁਤਾਬ਼ਕ ੧੨—੧੩ ਅਪਰੈਲ ੧੮੫੭ ਨੂੰ ਸ੍ਰੀ ਭੈਣੀ ਸਾਹਿਬ
ਜ਼ਿਲਾ ਲੁਧਿਆਣਾ ਪੰਜਾਬ ਵਿਚ ਸਥਾਪਤ ਕੀਤਾ।